ਫੱਗਣ
ਸੰਮਤ ਨਾਨਕਸ਼ਾਹੀ 550

ਫਰਵਰੀ 2019

2/- ਰੁਪਏ

ਮਾਸਿਕ

# ਗੁਰਦੁਆਰਾ ਗਜ਼ਟ



ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ
ਸ੍ਰੀ ਕੀਰਤਪੁਰ ਸਾਹਿਬ



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਕਰਵਾਏ ਗਏ ਸਮਾਗਮ ਦੌਰਾਨ 1984 ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਵਾਲੇ ਗਵਾਹਾਂ ਅਤੇ ਵਕੀਲਾਂ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਸਾਬਕਾ ਪ੍ਰਧਾਨ ਸ਼੍ਰੋਮਣੀ ਕਮੇਟੀ ਬੀਬੀ ਜਗੀਰ ਕੌਰ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸਾਹਿਬਾਨ, ਮੈਂਬਰ ਸਾਹਿਬਾਨ ਤੇ ਹੋਰ। (26 ਜਨਵਰੀ)

 ੧ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਫੱਗਣ ਨਾਨਕਸ਼ਾਹੀ ਸੰਮਤ ੫੫੦
ਅੰਕ ੨ ਜਿਲਦ ੯੬
ਫਰਵਰੀ ੨੦੧੯

ਸੰਪਾਦਕ ਦਿਲਜੀਤ ਸਿੰਘ 'ਬੇਦੀ'
ਐਸੋਸੀਏਟ ਸੰਪਾਦਕ ਹਰਭਜਨ ਸਿੰਘ 'ਵਕਤਾ'

ਸਹਾਇਤਾ

| ਦੇਸ਼ | ਵਿਦੇਸ਼ |
|---|---|
| ਸਾਲਾਨਾ ੨੦/- | ਸਾਲਾਨਾ ੫੦੦/- |
| ਲਾਈਫ਼ ੨੦੦/- | (ਹਵਾਈ ਡਾਕ) |

***Website : www.sgpc.net***
***E-mail : gurdwaragazette@gmail.com***
***info@sgpc.net***
***Phone: 0183-255 3956-60, Ext. 254***



## *ਜ਼ਰੂਰੀ ਬੇਨਤੀ*

ਸੰਗਤਾਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪਾਂ ਦੀ ਸਾਂਭ-ਸੰਭਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ', ਗੁਰਦੁਆਰਾ ਸ੍ਰੀ ਰਾਮਸਰ ਸਾਹਿਬ (ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ 'ਸ਼ਹੀਦ') ਵਿਖੇ ਕਰਨ ਦਾ ਫ਼ੈਸਲਾ ਕੀਤਾ ਹੈ। ਪਾਵਨ ਬਿਰਧ ਸਰੂਪ ਲੈ ਕੇ ਆਈਆਂ ਸੰਗਤਾਂ ਇੱਥੋਂ ਹੀ ਪਾਵਨ ਸਰੂਪ ਵੀ ਪ੍ਰਾਪਤ ਕਰ ਸਕਦੀਆਂ ਹਨ। ਸੋ ਸਮੂਹ ਸੰਗਤਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਲਿਆਉਣ ਦੀ ਕ੍ਰਿਪਾਲਤਾ ਕਰਨ।

ਗੁਰੂ-ਪੰਥ ਦਾ ਦਾਸ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-੬੮/੧੦੨੫੮ ਮਿਤੀ ੨੦-੬-੬੭ ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ **ਦਿਲਜੀਤ ਸਿੰਘ** ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਜਾਰੀ ਕੀਤਾ।

***ਪ੍ਰਤੀ ਕਾਪੀ 2/-ਰੁਪਏ***

# ਲੇਖ ਸੂਚੀ



## English Section

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ ਮਹੀਨਾ ਫੱਗਣ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੪੫ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੪੫ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੪੫ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੪੫ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੧੫ ਵਜੇ ਸਵੇਰੇ
* ਪਹਿਲੀ ਅਰਦਾਸ — ੫-੪੫ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੪੫ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੪੫ ਤੋਂ ੭-੦੦ ਵਜੇ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੦੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

*ਸਕੱਤਰ,*
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਫਰਵਰੀ ਤੋਂ ੧੫ ਮਾਰਚ ਤਕ ਦੇ ਇਤਿਹਾਸਕ ਦਿਹਾੜੇ

੧੬ ਫਰਵਰੀ — ਗੁਰਦੁਆਰਿਆਂ ਦੇ ਪ੍ਰਬੰਧ ਸਬੰਧੀ ਕਾਨੂੰਨੀ ਖਰੜਾ ਬਣਾਉਣ ਲਈ ਅੰਗਰੇਜ਼ ਸਰਕਾਰ ਨੇ ਇਕ ਕਮੇਟੀ ਬਣਾਉਣ ਦਾ ਐਲਾਨ ਕੀਤਾ। (੧੬-੨-੧੯੨੧)

੧੭ ਫਰਵਰੀ — ਸ੍ਰੀ ਮੁਕਤਸਰ ਸਾਹਿਬ ਦੇ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਨੇ ਸੰਭਾਲਿਆ। (੧੭-੨-੧੯੨੩)

੧੮ ਫਰਵਰੀ — ਗੁਲੇਰ ਦੀ ਜੰਗ ਵਿਚ ਭਾਈ ਲਹਿਣਾ, ਭਾਈ ਸੰਗਤ ਰਾਏ ਤੇ ਭਾਈ ਹਨੂਮੰਤ ਨੇ ਸ਼ਹਾਦਤ ਪ੍ਰਾਪਤ ਕੀਤੀ। (੧੮-੨-੧੬੯੬)

੨੦ ਫਰਵਰੀ — ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ) ਵਿਖੇ ਮਹੰਤ ਨਰੈਣੂ ਦੇ ਆਦਮੀਆਂ ਵੱਲੋਂ ਗੋਲੀ ਚਲਾਏ ਜਾਣ 'ਤੇ ੧੫੦ ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਸ਼ਹੀਦ ਹੋਣ ਵਾਲਿਆਂ ਵਿਚ ਭਾਈ ਲਛਮਣ ਸਿੰਘ ਧਾਰੋਵਾਲੀ, ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ ਆਦਿ ਸ਼ਾਮਲ ਸਨ। (੨੦-੨-੧੯੨੧)

੨੧ ਫਰਵਰੀ
(ੳ) ਸਰਕਾਰ ਨੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਸਿੱਖਾਂ ਨੂੰ ਸੌਂਪ ਦਿੱਤਾ। (੨੧-੨-੧੯੨੧)
(ਅ) ਜੈਤੋ ਵਿਖੇ ਪੁਲਿਸ ਫੋਰਸ ਵੱਲੋਂ ਸ਼ਹੀਦੀ ਜਥੇ 'ਤੇ ਫਾਇਰਿੰਗ ਦੌਰਾਨ ਲੱਗਭਗ ੧੦੦ ਸਿੰਘ ਸ਼ਹੀਦ ਹੋ ਗਏ ਅਤੇ ੨੦੦ ਦੇ ਕਰੀਬ ਜ਼ਖ਼ਮੀ ਹੋ ਗਏ। (੨੧-੨-੧੯੨੪)
(ੲ) ਕਨੇਡੀਅਨ ਸ਼ਹੀਦੀ ਜਥੇ ਨੇ ਆਪਣੇ ਆਪ ਨੂੰ ਜੈਤੋ ਵਿਖੇ ਗ੍ਰਿਫ਼ਤਾਰੀ ਲਈ ਪੇਸ਼ਕੀਤਾ। (੨੧-੨-੧੯੨੫)

੨੫ ਫਰਵਰੀ — ਸਾਹਿਬਜ਼ਾਦਾ ਬਾਬਾ ਫ਼ਤਹਿ ਸਿੰਘ ਜੀ ਦਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਜਨਮ ਹੋਇਆ। (੨੫-੨-੧੬੯੯)

੨੭ ਫਰਵਰੀ
(ੳ) ਸ੍ਰੀ ਗੁਰੂ ਹਰਿ ਰਾਇ ਸਾਹਿਬ ਗੁਰਗੱਦੀ 'ਤੇ ਬਿਰਾਜਮਾਨ ਹੋਏ। (੨੭-੨-੧੬੪੪)
(ਅ) ਅੰਗਰੇਜ਼ ਹਕੂਮਤ ਨੇ ਛੇ ਬੱਬਰ ਅਕਾਲੀ ਲਾਹੌਰ ਜੇਲ੍ਹ ਵਿਚ ਫਾਹੇ ਲਾ ਕੇ ਸ਼ਹੀਦ ਕਰ ਦਿੱਤੇ। (੨੭-੨-੧੯੨੬)

੩ ਮਾਰਚ — ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋਤੀ-ਜੋਤਿ ਸਮਾਏ। (੩-੩-੧੬੪੪)

੫ ਮਾਰਚ — ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਗਈ। (੫-੩-੧੮੯੨)

੬ ਮਾਰਚ — ੧੮੮ ਸਿੱਖ ਕੈਦੀ ਜੋਧਪੁਰ ਦੀ ਜੇਲ੍ਹ ਤੋਂ ਰਿਹਾਅ ਹੋਏ। (੬-੩-੧੯੮੯)

| | | | |
|---|---|---|---|
| ੯ ਮਾਰਚ | (ੳ) | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭੁਮੇਲੀ (ਕਪੂਰਥਲੇ) ਆਏ। | (੯-੩-੧੬੩੮) |
| | (ਅ) | ਸਿੱਖਾਂ ਤੇ ਅੰਗਰੇਜ਼ਾਂ ਦਰਮਿਆਨ ਸੰਧੀ ਹੋਈ। | (੯-੩-੧੮੪੬) |
| ੧੦ ਮਾਰਚ | | ਸੂਬਾ ਲਾਹੌਰ ਦੇ ਮੁਗ਼ਲੀਆ ਸੈਨਾਪਤੀ ਲਖਪਤ ਰਾਏ ਨੇ ਇਕ ਹਜ਼ਾਰ ਤੋਂ ਵੱਧ ਸਿੱਖ ਕਤਲ ਕਰਵਾ ਦਿੱਤੇ, ਭਾਈ ਸਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਨੂੰ ਚਰਖੜੀਆਂ 'ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ । | (੧੦-੩-੧੭੪੬) |
| ੧੧ ਮਾਰਚ | | ਸਿੱਖ ਫ਼ੌਜਾਂ ਨੇ ਸ. ਜੱਸਾ ਸਿੰਘ ਆਹਲੂਵਾਲੀਆ, ਬਾਬਾ ਬਘੇਲ ਸਿੰਘ ਤੇ ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਅਗਵਾਈ ਵਿਚ ਦਿੱਲੀ ਵਿਖੇ ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਲਹਿਰਾਇਆ । | (੧੧-੩-੧੭੮੩) |
| ੧੨ ਮਾਰਚ | | ਸ. ਊਧਮ ਸਿੰਘ ਸੁਨਾਮ ਨੇ ਪੰਜਾਬ ਦੇ ਸਾਬਕਾ ਗਵਰਨਰ ਮਾਈਕਲ ਓਡਵਾਇਰ (ਜਲ੍ਹਿਆਂ ਵਾਲਾ ਬਾਗ਼, ਸ੍ਰੀ ਅੰਮ੍ਰਿਤਸਰ ਦੇ ਸਾਕੇ ੧੩-੪-੧੯੧੯ ਦੇ ਦੋਸ਼ੀ) ਨੂੰ ਲੰਡਨ ਵਿਖੇ ਗੋਲੀਆਂ ਮਾਰ ਕੇ ਖ਼ੂਨੀ ਸਾਕੇ ਦਾ ਬਦਲਾ ਲਿਆ। | (੧੨-੩-੧੯੪੦) |
| ੧੪ ਮਾਰਚ | | ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਸ਼ਹੀਦ ਹੋਏ । | (੧੪-੩-੧੮੨੨) |

■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ ਸਮੇਂ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*ਜਲੌ ਦਾ ਸਮਾਂ: ਸਵੇਰੇ ੯:੦੦ ਤੋਂ ੧੨:੦੦ ਵਜੇ ਦੁਪਹਿਰ ਤੀਕ।*

ਗੁਰਬਾਣੀ ਵਿਚਾਰ:

# ਫਲਗੁਣਿ ਅਨੰਦ ਉਪਾਰਜਨਾ...

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥
ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥
ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥
ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥
ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥ *(ਪੰਨਾ ੧੩੬)*

ਸਿਆਲੀ ਰੁੱਤ ਦੀ ਕਰੜੀ ਸਰਦੀ ਪਿੱਛੋਂ ਬਹਾਰ ਫਿਰਨ 'ਤੇ ਫੱਗਣ ਦੇ ਮਹੀਨੇ ਵਿਚ ਲੋਕ ਹੋਲੀਆਂ ਦੇ ਰੰਗ-ਤਮਾਸ਼ਿਆਂ ਰਾਹੀਂ ਖ਼ੁਸ਼ੀਆਂ ਮਨਾਉਂਦੇ ਹਨ, ਪਰ ਫੱਗਣ ਵਿਚ (ਉਨ੍ਹਾਂ ਜੀਵ-ਇਸਤਰੀਆਂ ਦੇ ਅੰਦਰ) ਆਤਮਿਕ ਆਨੰਦ ਪੈਦਾ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸੱਜਣ-ਹਰੀ ਪਰਤੱਖ ਆ ਵੱਸਦਾ ਹੈ, ਪਰਮਾਤਮਾ ਨਾਲ ਮਿਲਣ ਵਿਚ ਸਹਾਇਤਾ ਕਰਨ ਵਾਲੇ ਸੰਤ-ਜਨ ਮਿਹਰ ਕਰਕੇ ਉਨ੍ਹਾਂ ਨੂੰ ਪ੍ਰਭੂ ਨਾਲ ਜੋੜ ਦਿੰਦੇ ਹਨ, ਉਨ੍ਹਾਂ ਦਾ ਹਿਰਦਾ (ਸੇਜ) ਸੁੰਦਰ ਬਣ ਜਾਂਦਾ ਹੈ, ਉਨ੍ਹਾਂ ਨੂੰ ਸਾਰੇ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ, ਫਿਰ ਦੁੱਖਾਂ ਲਈ (ਉਨ੍ਹਾਂ ਦੇ ਹਿਰਦੇ ਵਿਚ) ਕਿਤੇ ਰਤਾ ਥਾਂ ਨਹੀਂ ਰਹਿ ਜਾਂਦੀ । ਉਨ੍ਹਾਂ ਜੀਵ-ਇਸਤਰੀਆਂ ਦੀ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ, ਜਦੋਂ ਉਨ੍ਹਾਂ ਨੂੰ ਹਰੀ-ਪ੍ਰਭੂ ਖਸਮ ਮਿਲ ਪੈਂਦਾ ਹੈ, ਉਹ ਸਤਸੰਗੀ ਸਹੇਲੀਆਂ ਨਾਲ ਰਲ਼ ਕੇ ਗੋਵਿੰਦ ਦੀ ਸਿਫ਼ਤਿ-ਸਾਲਾਹ ਦੇ ਗੀਤ ਅਲਾਪ ਕੇ ਆਤਮਿਕ ਆਨੰਦ ਪੈਦਾ ਕਰਨ ਵਾਲੀ ਗੁਰਬਾਣੀ ਗਾਂਦੀਆਂ ਹਨ। ਪਰਮਾਤਮਾ ਵਰਗਾ ਕੋਈ ਹੋਰ, ਉਸ ਦੀ ਬਰਾਬਰੀ ਕਰ ਸਕਣ ਵਾਲਾ ਕੋਈ ਦੂਜਾ ਉਨ੍ਹਾਂ ਨੂੰ ਕਿਤੇ ਦਿੱਸਦਾ ਹੀ ਨਹੀਂ।

ਉਸ ਪਰਮਾਤਮਾ ਨੇ (ਉਨ੍ਹਾਂ ਸਤ-ਸੰਗੀਆਂ ਦਾ) ਲੋਕ-ਪਰਲੋਕ ਸਵਾਰ ਦਿੱਤਾ ਹੈ, ਉਨ੍ਹਾਂ ਨੂੰ (ਆਪਣੇ ਚਰਨਾਂ ਵਿਚ ਲਿਵ-ਲੀਨਤਾ ਵਾਲੀ) ਐਸੀ ਥਾਂ ਬਖ਼ਸ਼ੀ ਹੈ, ਜੋ ਕਦੇ ਡੋਲਦੀ ਹੀ ਨਹੀਂ। ਪਰਮਾਤਮਾ ਨੇ ਸੰਸਾਰ-ਸਮੁੰਦਰ ਤੋਂ ਉਨ੍ਹਾਂ ਨੂੰ (ਹੱਥ ਦੇ ਕੇ) ਰੱਖ ਲਿਆ ਹੈ, ਜਨਮਾਂ ਦੇ ਗੇੜ ਵਿਚ ਮੁੜ ਉਨ੍ਹਾਂ ਦੀ ਦੌੜ-ਭੱਜ ਨਹੀਂ ਹੁੰਦੀ।

ਹੇ ਨਾਨਕ! (ਆਖ-) ਸਾਡੀ ਇਕ ਜੀਭ ਹੈ, ਪ੍ਰਭੂ ਦੇ ਅਨੇਕਾਂ ਹੀ ਗੁਣ ਹਨ (ਅਸੀਂ ਉਨ੍ਹਾਂ ਨੂੰ ਬਿਆਨ ਕਰਨ ਜੋਗੇ ਨਹੀਂ ਹਾਂ, ਪਰ) ਜਿਹੜੇ ਜੀਵ ਉਸ ਦੀ ਚਰਨੀਂ ਪੈਂਦੇ ਹਨ, (ਉਸ ਦਾ ਆਸਰਾ ਤੱਕਦੇ ਹਨ) ਉਹ (ਸੰਸਾਰ-ਸਮੁੰਦਰ ਤੋਂ) ਤਰ ਜਾਂਦੇ ਹਨ।

ਫੱਗਣ ਦੇ ਮਹੀਨੇ ਵਿਚ (ਹੋਲੀਆਂ ਆਦਿ ਵਿੱਚੋਂ ਅਨੰਦ ਲੱਭਣ ਦੇ ਥਾਂ) ਸਦਾ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਜਿਸ ਨੂੰ (ਆਪਣੀ ਵਡਿਆਈ ਕਰਵਾਉਣ ਦਾ) ਰਤਾ-ਭਰ ਭੀ ਲਾਲਚ ਨਹੀਂ ਹੈ (ਇਸ ਵਿਚ ਸਾਡਾ ਹੀ ਭਲਾ ਹੈ) ॥੧੩॥

■

ਸੰਪਾਦਕੀ...

# ਸ਼੍ਰੋਮਣੀ ਕਮੇਟੀ ਵੱਲੋਂ ਵਾਤਾਵਰਣ ਦੀ ਸ਼ੁੱਧਤਾ ਲਈ ਪਹਿਲਕਦਮੀ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ 'ਤੇ ਪਾਬੰਦੀ ਲਗਾਉਣ ਦੀ ਪਹਿਲਕਦਮੀ ਲਈ ਪਲਾਸਟਿਕ ਤੋਂ ਪੈਦਾ ਹੋਣ ਵਾਲੇ ਪ੍ਰਦੂਸ਼ਣ ਦੀ ਰੋਕਥਾਮ ਲਈ ਯਤਨਸ਼ੀਲ ਦੋ ਕੌਮਾਂਤਰੀ ਸੰਸਥਾਵਾਂ ਆਈ.ਐਚ.ਏ. ਫਾਊਂਡੇਸ਼ਨ ਅਤੇ ਅਰਥ ਡੇ ਨੈੱਟਵਰਕ ਅਮਰੀਕਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪ੍ਰਮਾਣ ਪੱਤਰ ਦੇ ਕੇ ਸਨਮਾਨਿਤ ਕਰਨਾ ਖ਼ਾਸ ਅਹਿਮੀਅਤ ਰੱਖਦਾ ਹੈ। ਇਹ ਪ੍ਰਮਾਣ ਪੱਤਰ ਅਰਥ ਡੇ ਨੈੱਟਵਰਕ ਦੀ ਕੌਮਾਂਤਰੀ ਚੇਅਰਪਰਸਨ ਕੈਥਲੀਨ ਰੋਜਰਸ ਅਤੇ ਆਈ.ਐਚ.ਏ. ਫਾਊਂਡੇਸ਼ਨ ਦੇ ਚੇਅਰਮੈਨ ਡਾ. ਸਤਨਾਮ ਸਿੰਘ ਆਹਲੂਵਾਲੀਆ ਵੱਲੋਂ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਸੌਂਪਿਆ ਗਿਆ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਾਨਵਤਾ ਲਈ ਅਧਿਆਤਮਕ ਅਗਵਾਈ ਦਾ ਅਮੁੱਕ ਸੋਮਾ ਹੈ। ਇਥੇ ਦੇਸ਼-ਵਿਦੇਸ਼ ਤੋਂ ਰੋਜ਼ਾਨਾ ਲੱਖਾਂ ਦੀ ਗਿਣਤੀ ਵਿਚ ਸੰਗਤ ਨਤਮਸਤਕ ਹੁੰਦੀ ਹੈ। ਇਸ ਪਾਵਨ ਅਸਥਾਨ ਤੋਂ ਸ਼ਰਧਾਲੂ ਆਪਣੇ ਨਾਲ ਪਵਿੱਤਰ ਕੜਾਹ ਪ੍ਰਸ਼ਾਦ ਤੇ ਪਿੰਨੀ ਪ੍ਰਸ਼ਾਦ ਸ਼ਰਧਾ ਨਾਲ ਲੈ ਕੇ ਜਾਂਦੇ ਹਨ। ਇਸ ਲਈ ਵਰਤੇ ਜਾਂਦੇ ਵੱਡੀ ਗਿਣਤੀ ਵਿਚ ਪਲਾਸਟਿਕ ਦੇ ਲਿਫਾਫੇ ਬੰਦ ਕਰਨ ਨਾਲ ਪਲਾਸਟਿਕ 'ਤੇ ਪਾਬੰਦੀ ਲਗਾਉਣ ਵਾਲਾ ਇਹ ਵਿਸ਼ਵ ਦਾ ਪਹਿਲਾ ਧਾਰਮਿਕ ਅਸਥਾਨ ਬਣ ਗਿਆ ਹੈ। ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ 'ਤੇ ੧ ਅਪ੍ਰੈਲ ੨੦੧੮ ਨੂੰ ਮੁਕੰਮਲ ਤੌਰ 'ਤੇ ਪਾਬੰਦੀ ਲਗਾ ਕੇ ਇਸ ਦੀ ਜਗ੍ਹਾ ਆਲੂ ਤੇ ਮੱਕੀ ਤੋਂ ਬਣੇ ਗਲਣਸ਼ੀਲ ਲਿਫਾਫੇ ਵਰਤੋਂ ਵਿਚ ਲਿਆਂਦੇ ਸਨ। ਇਹ ਸਮੇਂ ਦੀ ਵੱਡੀ ਲੋੜ ਸੀ, ਕਿਉਂਕਿ ਵਾਤਾਵਰਣ ਪ੍ਰਦੂਸ਼ਣ ਇਕ ਵਿਕਰਾਲ ਸਮੱਸਿਆ ਵਜੋਂ ਮਨੁੱਖਤਾ ਦੇ ਸਾਹਮਣੇ ਹੈ। ਪ੍ਰਦੂਸ਼ਣ ਦੀ ਇਹ ਸਮੱਸਿਆ ਮਨੁੱਖ ਦੀ ਹੀ ਪੈਦਾ ਕੀਤੀ ਹੋਈ ਹੈ। ਸਾਡੀ ਜੀਵਨ-ਸ਼ੈਲੀ ਕੁਦਰਤ ਤੋਂ ਦੂਰ ਹੋਣ ਕਾਰਨ ਅੱਜ ਅਸੀਂ ਪ੍ਰਦੂਸ਼ਣ ਦੀ ਮਾਰ ਝੱਲਦਿਆਂ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਸਾਹਮਣਾ ਕਰ ਰਹੇ ਹਾਂ। ਪ੍ਰਦੂਸ਼ਣ ਫੈਲਾਉਣ ਵਿਚ ਪਲਾਸਟਿਕ ਦੀ ਭਾਗੀਦਾਰੀ ਇਕ ਵੱਡੀ ਚੁਣੌਤੀ ਹੈ। ਇਸੇ ਕਰਕੇ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ 'ਤੇ ਰੋਕ ਲਗਾਉਣ ਦਾ ਫੈਸਲਾ ਕੀਤਾ ਗਿਆ। ਇਸ ਪਾਵਨ ਅਸਥਾਨ ਤੋਂ ਸੰਗਤ ਪ੍ਰੇਰਣਾ ਪ੍ਰਾਪਤ ਕਰਦੀ ਹੈ ਅਤੇ ਨਿਰਸੰਦੇਹ ਸ਼੍ਰੋਮਣੀ ਕਮੇਟੀ ਦੇ ਫੈਸਲੇ ਨਾਲ ਸੰਗਤ ਵਿਚ ਇਕ ਚੰਗਾ ਸੁਨੇਹਾ ਗਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਾਤਾਵਰਣ ਦੀ ਸਾਂਭ-ਸੰਭਾਲ ਲਈ ਲਗਾਤਾਰ ਯਤਨ ਕੀਤੇ ਜਾ ਰਹੇ ਹਨ। ਇਸੇ ਤਹਿਤ ਹੀ ਸ੍ਰੀ ਦਰਬਾਰ ਸਾਹਿਬ ਦੇ ਚੌਗਿਰਦੇ ਨੂੰ ਪ੍ਰਦੂਸ਼ਣ ਮੁਕਤ ਅਤੇ ਹਰਿਆ ਭਰਿਆ ਬਣਾਉਣ ਲਈ ਵਰਟੀਕਲ ਗਾਰਡਨ ਤਿਆਰ ਕੀਤਾ ਗਿਆ ਹੈ। ਇਸ ਕਾਰਜ ਲਈ ਵੀ ਪਲਾਸਟਿਕ ਦੀਆਂ ਬੋਤਲਾਂ ਦੀ ਵਰਤੋਂ ਕੀਤੀ ਗਈ ਹੈ। ਇਸ ਨਾਲ ਵੇਸਟ ਬੋਤਲਾਂ ਤੋਂ ਫੈਲਣ ਵਾਲਾ ਪ੍ਰਦੂਸ਼ਣ ਯਕੀਨਨ ਕੰਟਰੋਲ ਹੋਵੇਗਾ। ਦੂਸਰੇ ਪਾਸੇ ਸ਼੍ਰੋਮਣੀ ਕਮੇਟੀ ਦੀਆਂ ਦਫ਼ਤਰੀ ਅਤੇ ਮੁਲਾਜ਼ਮਾਂ ਦੀਆਂ ਨਿੱਜੀ ਗੱਡੀਆਂ ਵੀ ਦਫ਼ਤਰ ਤੋਂ ਬਾਹਰ ਰੱਖਣ ਦਾ ਫੈਸਲਾ ਲਿਆ ਗਿਆ ਹੈ। ਸ੍ਰੀ ਗੁਰੂ ਰਾਮਦਾਸ ਲੰਗਰ ਅਤੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਵਿਚਕਾਰ ਇਕ ਖੂਬਸੂਰਤ ਬਾਗ ਵੀ ਤਿਆਰ ਕੀਤਾ ਜਾ ਰਿਹਾ ਹੈ। ਇਕ ਹੋਰ ਫੈਸਲੇ ਤਹਿਤ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਪੰਜਾਬ ਦੇ ਵਣ-ਵਿਭਾਗ ਨਾਲ ਮਿਲ ਕੇ ਹਰਿਆਵਲ ਲਹਿਰ ਸਿਰਜੀ ਜਾ ਰਹੀ ਹੈ। ਇਸ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਹਰ ਗੁਰਦੁਆਰਾ ਸਾਹਿਬ, ਵਿਦਿਅਕ ਅਦਾਰੇ ਅਤੇ ਹੋਰ ਸੰਸਥਾਵਾਂ ਵਿਚ ਵੱਡੀ ਗਿਣਤੀ ਵਿਚ ਬੂਟੇ ਲਗਾਏ ਜਾਣਗੇ। ਇਨ੍ਹਾਂ ਉਪਰਾਲਿਆਂ ਦਾ ਸਵਾਗਤ ਕਰਦਿਆਂ ਸਾਨੂੰ ਸਭ ਨੂੰ ਆਪਣੇ ਆਲੇ-ਦੁਆਲੇ ਪ੍ਰਦੂਸ਼ਣ ਦੇ ਖਾਤਮੇ ਲਈ ਯਤਨ ਕਰਨੇ ਚਾਹੀਦੇ ਹਨ। ਘੱਟੋ-ਘੱਟ ਇੱਕ-ਇੱਕ ਬੂਟਾ ਲਗਾ ਕੇ ਉਸ ਨੂੰ ਸੰਭਾਲਣ ਅਤੇ ਘਰਾਂ ਵਿਚ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਬੰਦ ਕਰਨ ਨਾਲ ਅਸੀਂ ਵਡਮੁੱਲਾ ਯੋਗਦਾਨ ਪਾ ਸਕਦੇ ਹਾਂ। ਸੋ ਆਓ, ਗੁਰ ਅਸਥਾਨ ਤੋਂ ਸ਼ੁਰੂ ਹੋਈ ਇਸ ਲਹਿਰ ਦਾ ਹਿੱਸਾ ਬਣੀਏ ਤਾਂ ਜੋ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਜੀਣਯੋਗ ਵਾਤਾਵਰਣ ਮਿਲ ਸਕੇ!

# ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ

*-ਭਾਈ ਗੋਬਿੰਦ ਸਿੰਘ ਲੌਂਗੋਵਾਲ**

ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਸਿੱਖਾਂ ਦਾ ਉਹ ਮੁਕੱਦਸ ਅਸਥਾਨ ਹੈ, ਜਿਥੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਗੁਰੂ ਸਾਹਿਬ ਜੀ ਦੇ ਆਗਮਨ ਸਮੇਂ ਇਹ ਨਗਰ ਰਾਏ ਭੋਇ ਦੀ ਤਲਵੰਡੀ ਕਰਕੇ ਜਾਣਿਆ ਜਾਂਦਾ ਸੀ। ਗੁਰੂ ਸਾਹਿਬ ਦੇ ਮੁਬਾਰਕ ਪ੍ਰਕਾਸ਼ ਤੋਂ ਬਾਅਦ ਇਸ ਦਾ ਨਾਮ ਸ੍ਰੀ ਨਨਕਾਣਾ ਸਾਹਿਬ ਕਰਕੇ ਮਸ਼ਹੂਰ ਹੋਇਆ। ਭਾਰਤ ਪਾਕਿਸਤਾਨ ਵੰਡ ਸਮੇਂ ਬੇਸ਼ੱਕ ਇਹ ਅਸਥਾਨ ਪਾਕਿਸਤਾਨ ਵਿਚ ਚਲਾ ਗਿਆ ਪਰ ਸਮੁੱਚੇ ਵਿਸ਼ਵ ਦੀਆਂ ਸੰਗਤਾਂ ਇਸ ਇਤਿਹਾਸਕ ਅਸਥਾਨ ਵਿਖੇ ਸ਼ਰਧਾ ਤੇ ਸਤਿਕਾਰ ਨਾਲ ਨਤਮਸਤਕ ਹੁੰਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਵਿਖੇ ੨੦ ਫ਼ਰਵਰੀ ੧੯੨੧ ਨੂੰ ਵਾਪਰੇ ਸ਼ਹੀਦੀ ਸਾਕੇ ਨੂੰ 'ਸਾਕਾ ਨਨਕਾਣਾ ਸਾਹਿਬ' ਕਰਕੇ ਜਾਣਿਆ ਜਾਂਦਾ ਹੈ। ਇਸ ਸਾਕੇ ਸਮੇਂ ਵੱਡੀ ਗਿਣਤੀ ਵਿਚ ਸਿੱਖਾਂ ਦੀਆਂ ਸ਼ਹਾਦਤਾਂ ਹੋਈਆਂ। ਇਸ ਸਾਕੇ ਦੇ ਪਿਛੋਕੜ ਵਿਚ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ 'ਤੇ ਕਾਬਜ ਮਹੰਤ ਨਰੈਣੂ ਦੀਆਂ ਮਨ-ਮਾਨੀਆਂ ਅਤੇ ਅਯਾਸ਼ ਕਿਸਮ ਦੀਆਂ ਕਾਰਵਾਈਆਂ ਸਨ। ਅੰਗਰੇਜ਼ਾਂ ਦੇ ਪਿੱਠੂ ਇਸ ਮਹੰਤ ਨਰੈਣੂ ਦੇ ਮਾੜੇ ਚਾਲ-ਚਲਣ ਕਰਕੇ ਸੰਗਤ ਵਿਚ ਬੇਹੱਦ ਰੋਸ ਦੀ ਭਾਵਨਾ ਬਣ ਗਈ ਸੀ। ਇਸ ਅਯਾਸ਼ ਮਹੰਤ ਪਾਸੋਂ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ਆਪਣੀਆਂ ਜਾਨਾਂ ਦੀ ਪ੍ਰਵਾਹ ਨਾ ਕੀਤੀ। ਸਾਕਾ ਨਨਕਾਣਾ ਸਾਹਿਬ ਦੌਰਾਨ ਸਿੱਖਾਂ ਨੂੰ ਅਣਗਿਣਤ ਕੁਰਬਾਨੀਆਂ ਤਾਂ ਦੇਣੀਆਂ ਹੀ ਪਈਆਂ ਪਰੰਤੂ ਇਸ ਸਾਕੇ ਤੋਂ ਬਾਅਦ ਜਿਥੇ ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਆਇਆ, ਉਥੇ ਹੀ ਸਮੁੱਚਾ ਪੰਥ ਕੌਮੀ ਸੰਗਠਨ ਨਾਲ ਗੁਰਦੁਆਰਾ ਸਾਹਿਬਾਨ ਦੀ ਆਜ਼ਾਦੀ ਲਈ ਉਠ ਖੜ੍ਹਾ ਹੋਇਆ।

ਗੁਰਦੁਆਰੇ ਸਿੱਖਾਂ ਲਈ ਬੇਹੱਦ ਪਾਵਨ ਅਸਥਾਨ ਹਨ। ਇਹ ਸਿੱਖ ਜੀਵਨ-ਜਾਚ ਲਈ ਪ੍ਰੇਰਣਾ ਸਰੋਤ ਅਤੇ ਗੁਰਮਤਿ ਪ੍ਰਚਾਰ ਦਾ ਮੁੱਖ ਕੇਂਦਰ ਹਨ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਾਸ਼ਨ ਦੌਰਾਨ ਗੁਰਦੁਆਰਾ ਸਾਹਿਬਾਨ ਦੇ ਨਾਮ ਜ਼ਮੀਨਾਂ ਤੇ ਜਗੀਰਾਂ ਆਦਿ ਲਗਵਾਈਆਂ ਅਤੇ ਗੁਰਦੁਆਰਾ ਸਾਹਿਬਾਨ ਦੀਆਂ ਨਵੀਆਂ ਇਮਾਰਤਾਂ ਵੀ ਤਿਆਰ ਕਰਵਾਈਆਂ। ਉਨ੍ਹਾਂ ਦੇ ਰਾਜ ਤੋਂ ਬਾਅਦ ਪੰਜਾਬ ਉਤੇ ਜਦੋਂ ਅੰਗਰੇਜ਼ਾਂ ਨੇ ਕਬਜ਼ਾ ਕੀਤਾ ਤਾਂ ਉਨ੍ਹਾਂ ਨੇ ਗੁਰਦੁਆਰਿਆਂ ਦੇ ਪ੍ਰਬੰਧਾਂ ਵਿਚ ਸਿੱਧਾ ਦਖ਼ਲ ਦੇਣਾ ਅਰੰਭ ਕਰ ਦਿੱਤਾ। ਉਸ ਸਮੇਂ ਗੁਰਦੁਆਰਿਆਂ ਦਾ ਪ੍ਰਬੰਧ ਮਹੰਤ, ਨਿਰਮਲੇ ਆਦਿ ਕਰਦੇ ਸਨ। ਅੰਗਰੇਜ਼ਾਂ ਦੀ ਸ਼ਹਿ ਹੇਠ ਮਹੰਤਾਂ ਨੇ ਗੁਰੂ ਘਰਾਂ ਅੰਦਰ ਮਨਮਾਨੀਆਂ ਦੇ ਨਾਲ-ਨਾਲ ਗੁਰਮਤਿ ਵਿਰੋਧੀ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ।

ਸ੍ਰੀ ਨਨਕਾਣਾ ਸਾਹਿਬ 'ਤੇ ਕਾਬਜ਼ ਮਹੰਤ ਨਰਾਇਣ ਦਾਸ ਗੁਰਮਤਿ ਵਿਰੋਧੀ ਕਾਰਵਾਈਆਂ ਕਾਰਨ ਬਹੁਤ ਬਦਨਾਮ ਹੋ ਚੁੱਕਾ ਸੀ। ਇਸ ਮਹੰਤ ਨੇ ਗੁਰਮਤਿ ਦੇ ਉਲਟ ਕੰਜਰੀਆਂ ਦਾ ਨਾਚ ਕਰਾਇਆ, ਜਿਸ ਦਾ ਸੰਗਤਾਂ ਨੇ ਬਹੁਤ ਬੁਰਾ ਮਨਾਇਆ। ਅਖ਼ਬਾਰਾਂ ਵਿਚ ਵੀ ਖ਼ਬਰਾਂ ਛਪੀਆਂ ਅਤੇ ਸਿੰਘ ਸਭਾਵਾਂ ਨੇ ਰੋਸ ਮਤੇ ਪਾਸ ਕੀਤੇ ਤੇ ਸਰਕਾਰ ਤੋਂ ਮਹੰਤ ਨੂੰ ਹਟਾਉਣ ਦੀ ਮੰਗ ਕੀਤੀ ਗਈ। ੧੯੧੮ ਈ: ਵਿਚ ਸਿੰਧ ਦਾ ਰਹਿਣ ਵਾਲਾ ਇਕ ਰਿਟਾਇਰ ਅਫ਼ਸਰ ਨਨਕਾਣਾ ਸਾਹਿਬ ਦੇ ਦਰਸ਼ਨਾਂ ਲਈ ਆਪਣੇ ਪਰਿਵਾਰ ਨਾਲ ਆਇਆ, ਮਹੰਤ ਨੇ ਉਸ ਦੇ ਪਰਿਵਾਰ ਨਾਲ ਦੁਰਵਿਵਹਾਰ ਕੀਤਾ। ਪੁਜਾਰੀਆਂ ਦੀਆਂ ਅਜਿਹੀਆਂ ਹਰਕਤਾਂ ਤੋਂ ਲੋਕ ਤੰਗ ਆ ਚੁੱਕੇ ਸਨ ਅਤੇ ਉਨ੍ਹਾਂ ਦੇ ਸਬਰ ਦਾ ਪਿਆਲਾ ਭਰ ਚੁੱਕਾ ਸੀ। ਅਕਤੂਬਰ ੧੯੨੦ ਈ. ਵਿਚ ਜ਼ਿਲ੍ਹਾ

*ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸ਼ੇਖੂਪੁਰਾ ਦੇ ਪਿੰਡ ਧਾਰੋਵਾਲੀ ਵਿਖੇ ਇਕ ਸਜੇ ਦੀਵਾਨ ਵਿਚ ਸੰਗਤਾਂ ਦੇ ਇਕੱਠ 'ਚ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਦੇ ਸੁਧਾਰ ਲਈ ਮਤਾ ਪਾਸ ਕੀਤਾ, ਜਿਸ ਦੀ ਜਾਣਕਾਰੀ ਮਹੰਤ ਨੂੰ ਵੀ ਪਹੁੰਚ ਗਈ ਸੀ। ਇਸ ਲਈ ਉਸ ਨੇ ਚਾਰ-ਪੰਜ ਸੌ ਭਾੜੇ ਦੇ ਆਦਮੀ ਆਪਣੀ ਰਾਖੀ ਲਈ ਸੱਦ ਲਏ।

੧੯੨੦ ਈ: ਨੂੰ ਕੱਤਕ ਦੀ ਪੂਰਨਮਾਸ਼ੀ ਦੇ ਮੇਲੇ 'ਤੇ ਮਹੰਤ ਨਰਾਇਣ ਦਾਸ ਨੇ ਚਾਰ-ਪੰਜ ਸੌ ਆਦਮੀਆਂ ਦਾ ਮੁਜ਼ਾਹਰਾ ਕੀਤਾ। ਸੰਗਤਾਂ ਵਿਚੋਂ ਜਿਸ ਉਤੇ ਵੀ ਅਕਾਲੀ ਹੋਣ ਦਾ ਸ਼ੱਕ ਪਿਆ, ਉਸ ਨੂੰ ਅੰਦਰ ਜਾਣ ਤੋਂ ਰੋਕ ਦਿੱਤਾ। ਇਸ ਪਿਛੋਂ ੨੩ ਜਨਵਰੀ ਅਤੇ ੬ ਫਰਵਰੀ ੧੯੨੧ ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਇਸ ਸਬੰਧੀ ਵਿਚਾਰਾਂ ਹੋਈਆਂ। ਉਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੁੰਦਰ ਸਿੰਘ ਰਾਮਗੜ੍ਹੀਆ ਤੇ ਮੀਤ ਪ੍ਰਧਾਨ ਹਰਬੰਸ ਸਿੰਘ ਵਲੋਂ ਕਮੇਟੀ ਦੀ ਰਾਏ ਅਨੁਸਾਰ ਮਹੰਤ ਦੇ ਨਾਮ ਉਸ ਦੇ ਆਚਰਣ ਸਬੰਧੀ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਸੁਧਾਰ ਲਈ ਖੁਲ੍ਹੀ ਚਿੱਠੀ ਲਿਖੀ ਗਈ। ਇਸ ਦੇ ਨਾਲ ਹੀ ਸ੍ਰੀ ਨਨਕਾਣਾ ਸਾਹਿਬ ਵਿਖੇ ਦੀਵਾਨ ਤੇ ਲੰਗਰ ਦੇ ਪ੍ਰਬੰਧ ਲਈ ਭਾਈ ਲਛਮਣ ਸਿੰਘ, ਸ. ਦਲੀਪ ਸਿੰਘ, ਸ. ਤੇਜਾ ਸਿੰਘ ਸਮੁੰਦਰੀ, ਸ. ਕਰਤਾਰ ਸਿੰਘ ਝੱਬਰ ਅਤੇ ਸ. ਬਖਸ਼ੀਸ਼ ਸਿੰਘ 'ਤੇ ਅਧਾਰਤ ਇਕ ਕਮੇਟੀ ਬਣਾ ਦਿੱਤੀ। ਇਨ੍ਹਾਂ ਤੋਂ ਇਲਾਵਾ ਹੋਰ ਪ੍ਰਮੁੱਖ ਸਿੱਖ ਵੀ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਸਬੰਧੀ ਸੰਗਤਾਂ ਨੂੰ ਜਾਗਰੂਕ ਕਰਦੇ ਰਹੇ। ਦੂਜੇ ਪਾਸੇ ਮਹੰਤ ਨਰਾਇਣ ਦਾਸ ਨੇ ੭ ਫਰਵਰੀ ਨੂੰ ਆਪਣੇ ਹਮਾਇਤੀਆਂ ਦੀ ਇਕੱਤਰਤਾ ਬੁਲਾਈ।

ਸਿੱਖ ਸੰਗਤਾਂ ਨੇ ਮਹੰਤ ਦੀਆਂ ਘਟੀਆਂ ਕਾਰਵਾਈਆਂ ਨੂੰ ਰੋਕਣ ਲਈ ੧੯ ਫਰਵਰੀ ਨੂੰ ਨਨਕਾਣਾ ਸਾਹਿਬ ਪਹੁੰਚਣ ਦਾ ਫੈਸਲਾ ਕੀਤਾ। ਸਿੱਖ ਸੰਗਤਾਂ ਦੇ ਮੁਖੀਆਂ ਨੇ ਅਕਾਲੀ ਅਖ਼ਬਾਰ ਦੇ ਦਫ਼ਤਰ ਵਿਚ ਫੈਸਲਾ ਕੀਤਾ ਕਿ ਕੋਈ ਪੱਕੀ ਤਰੀਕ ਨਿਸ਼ਚਿਤ ਕੀਤੇ ਬਿਨਾਂ ਕੋਈ ਜਥਾ ਨਨਕਾਣਾ ਸਾਹਿਬ ਨਾ ਜਾਵੇ। ਪਰ ਭਾਈ ਲਛਮਣ ਸਿੰਘ ਧਾਰੋਵਾਲੀ ਤੇ ਸ. ਕਰਤਾਰ ਸਿੰਘ ਝੱਬਰ ਆਪਣੇ-ਆਪਣੇ ਜਥੇ ਲੈ ਕੇ ਨਨਕਾਣਾ ਸਾਹਿਬ ਪੁੱਜਣਾ ਚਾਹੁੰਦੇ ਸਨ। ਦੋਹਾਂ ਜਥਿਆਂ ਨੂੰ ਰੋਕਣ ਦਾ ਯਤਨ ਕੀਤਾ। ਭਾਈ ਕਰਤਾਰ ਸਿੰਘ ਝੱਬਰ ਦਾ ਜਥਾ ਰੋਕ ਲਿਆ ਗਿਆ। ਪਰ ਭਾਈ ਲਛਮਣ ਸਿੰਘ ਦਾ ਜਥਾ ਨਾ ਰੁਕਿਆ ਅਤੇ ਇਹ ਜਥਾ ੨੦ ਫਰਵਰੀ ਨੂੰ ਨਨਕਾਣਾ ਸਾਹਿਬ ਪਹੁੰਚ ਗਿਆ। ਮਹੰਤ ਨਰਾਇਣ ਦਾਸ ਨੇ ਸਿੰਘਾਂ 'ਤੇ ਹਮਲੇ ਦੀ ਪੂਰੀ ਤਿਆਰੀ ਕੀਤੀ ਹੋਈ ਸੀ। ਜਦੋਂ ਸਿੰਘਾਂ ਦਾ ਜਥਾ ਗੁਰਦੁਆਰਾ ਸਾਹਿਬ ਵਿਚ ਦਾਖ਼ਲ ਹੋਇਆ ਤਾਂ ਮਹੰਤ ਨੇ ਬਾਹਰਲੇ ਦਰਵਾਜ਼ੇ ਬੰਦ ਕਰਵਾ ਦਿੱਤੇ ਅਤੇ ਉਸ ਦੇ ਭਾੜੇ ਦੇ ਗੁੰਡਿਆਂ ਨੇ ਸਿੰਘਾਂ ਪੁਰ ਵਾਰ ਕਰਨੇ ਸ਼ੁਰੂ ਕਰ ਦਿੱਤੇ, ਛੱਤ ਦੇ ਉਪਰੋਂ ਗੋਲੀਆਂ ਚਲਾਈਆਂ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਿੰਘ ਨੂੰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਜ਼ਖਮੀ ਸਿੰਘਾਂ ਨੂੰ ਤੇਲ ਪਾ ਕੇ ਸਾੜਿਆ ਗਿਆ। ਇਸ ਖ਼ੂਨੀ ਸਾਕੇ ਸਬੰਧੀ ਸ. ਉਤਮ ਸਿੰਘ ਕਾਰਖਾਨੇ ਵਾਲਿਆਂ ਨੇ ਪੰਥਕ ਜਥੇਬੰਦੀ ਤੇ ਸਰਕਾਰੀ ਅਫ਼ਸਰਾਂ ਨੂੰ ਤਾਰਾਂ ਭੇਜੀਆਂ। ੨੧ ਫਰਵਰੀ ੧੯੨੧ ਈ: ਨੂੰ ਸਿੱਖ ਮੁਖੀ ਤੇ ਅਣਗਿਣਤ ਸੰਗਤਾਂ ਨਨਕਾਣਾ ਸਾਹਿਬ ਪੁੱਜੀਆਂ। ਉਸੇ ਦਿਨ ਸ਼ਾਮ ਨੂੰ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਥਾਂ ਵਿਚ ਆ ਗਿਆ। ੨੨ ਫਰਵਰੀ ਦੀ ਸ਼ਾਮ ਨੂੰ ਸ਼ਹੀਦ ਸਿੰਘਾਂ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ।

ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਨੇ ਸਿੱਖ ਜਗਤ 'ਚ ਰੋਹ ਤੇ ਜੋਸ਼ ਪੈਦਾ ਕਰ ਦਿੱਤਾ। ਸਿੱਖ ਸੰਗਤ ਨੇ ਸਮੂਹ ਗੁਰਦੁਆਰਾ ਸਾਹਿਬਾਨ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਜੱਦੋ-ਜਹਿਦ ਆਰੰਭ ਕਰ ਦਿੱਤੀ ਅਤੇ ਇਸ ਵਿਚ ਕਾਮਯਾਬੀ ਵੀ ਹਾਸਿਲ ਕੀਤੀ। ਇਸੇ ਦਾ ਹੀ ਨਤੀਜਾ ਹੈ ਕਿ ਅੱਜ ਸਿੱਖ ਸੰਗਤ ਵੱਲੋਂ ਜਮਹੂਰੀ ਢੰਗ ਨਾਲ ਚੁਣੇ ਹੋਏ ਨੁਮਾਇੰਦਿਆਂ ਦੁਆਰਾ ਗੁਰਧਾਮਾਂ ਦੇ ਪ੍ਰਬੰਧ ਨੂੰ ਗੁਰਮਤਿ ਅਨੁਸਾਰ ਚਲਾਇਆ ਜਾ ਰਿਹਾ ਹੈ।



# ਸਿਮਰੋ ਸ੍ਰੀ ਹਰਿਰਾਇ...

-ਡਾ. ਰੂਪ ਸਿੰਘ*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸਪੁੱਤਰ ਸਨ। ਬਾਬਾ ਅਟੱਲ ਰਾਇ ਜੀ, ਬਾਬਾ ਅਣੀ ਰਾਇ ਜੀ, ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ ਅਤੇ ਸ੍ਰੀ (ਗੁਰੂ) ਤੇਗ ਬਹਾਦਰ ਜੀ। ਬਾਬਾ ਗੁਰਦਿੱਤਾ ਜੀ ਦੇ ਦੋ ਸਾਹਿਬਜ਼ਾਦੇ ਸਨ। ਬਾਬਾ ਧੀਰਮੱਲ ਜੀ ਅਤੇ ਸ੍ਰੀ (ਗੁਰੂ) ਹਰਿਰਾਇ ਜੀ। ਸਤਵੇਂ ਨਾਨਕ, ਸਾਹਿਬ ਸ੍ਰੀ (ਗੁਰੂ) ਹਰਿਰਾਇ ਸਾਹਿਬ ਦਾ ਪ੍ਰਕਾਸ਼ ਸੰਮਤ ੧੬੮੬ (ਜਨਵਰੀ, ੧੬੩੦ ਈ.) ਨੂੰ ਕੀਰਤਪੁਰ ਸਾਹਿਬ ਵਿਖੇ ਬਾਬਾ ਗੁਰਦਿੱਤਾ ਜੀ ਦੇ ਘਰ, ਮਾਤਾ ਨਿਹਾਲ ਕੌਰ ਦੇ ਉਦਰ ਤੋਂ ਹੋਇਆ। ਕੀਰਤਪੁਰ ਸਾਹਿਬ ਬਾਬਾ ਗੁਰਦਿੱਤਾ ਜੀ ਨੇ ਗੁਰੂ ਪਿਤਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਦੇਸ਼ ਅਨੁਸਾਰ ਵਸਾਇਆ ਸੀ। ਇਸ ਅਸਥਾਨ 'ਤੇ ਹੀ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਸਾਂਈ ਬੁੱਢਣ ਸ਼ਾਹ ਜੀ ਨੂੰ ਮਿਲੇ ਸਨ।

ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਬਚਪਨ ਤੋਂ ਹੀ ਕੁਦਰਤ ਪ੍ਰੇਮੀ, ਸ਼ਾਂਤ ਸੁਭਾਅ, ਦਇਆ, ਕੋਮਲਤਾ ਆਦਿ ਸਦਗੁਣਾਂ ਦੇ ਧਾਰਨੀ ਸਨ। ਖਾਣ-ਪੀਣ, ਬੋਲਣ ਸੰਬੰਧੀ ਬਹੁਤ ਹੀ ਸੰਜਮੀ ਸਨ। ਆਪ ਜੀ ਦਾ ਬਚਪਨ ਗੁਰੂ ਪਿਤਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਬੀਤਿਆ। ਅਰੰਭਕ ਅਧਿਆਤਮਕ ਤੇ ਸੰਸਾਰਿਕ, ਸਰੀਰਿਕ ਸਿੱਖਿਆ ਅਤੇ ਸ਼ਸ਼ਤਰ ਵਿੱਦਿਆ ਵੀ ਆਪ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਦੀ ਦੇਖ-ਰੇਖ ਅਤੇ ਸੁਚੱਜੀ ਅਗਵਾਈ ਵਿਚ ਪ੍ਰਾਪਤ ਕੀਤੀ। ਆਪ ਜੀ ਸੁਭਾਅ ਦੇ ਨਰਮ, ਸਰੀਰ ਦੇ ਤਕੜੇ ਅਤੇ ਅਧਿਆਤਮਕ ਪੱਖੋਂ ਬਹੁਤ ਬਲਵਾਨ ਤੇ ਵਿਰਸੇ ਤੋਂ ਅਮੀਰ ਸਨ।

ਆਪ ਜੀ ਦਾ ਵਿਆਹ ਸ੍ਰੀ ਦਇਆ ਰਾਮ ਦੀ ਸਪੁੱਤਰੀ ਬੀਬੀ ਕ੍ਰਿਸ਼ਨ ਕੌਰ ਜੀ ਨਾਲ ੧੬੪੦ ਈ. ਵਿਚ ਅਨੂਪ ਸ਼ਹਿਰ (ਯੂ.ਪੀ.) ਵਿਖੇ ਹੋਇਆ। ਆਪ ਜੀ ਦੇ ਦੋ ਸਪੁੱਤਰ ਸਨ- ਬਾਬਾ ਰਾਮਰਾਇ ਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ।

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸਪੁੱਤਰ ਸਨ, ਜਿਨ੍ਹਾਂ ਵਿੱਚੋਂ ਬਾਬਾ ਅਟੱਲ ਰਾਇ, ਬਾਬਾ ਅਣੀ ਰਾਇ ਅਤੇ ਬਾਬਾ ਗੁਰਦਿੱਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ-ਕਾਲ ਵਿਚ ਹੀ ਪ੍ਰਲੋਕ ਸਿਧਾਰ ਗਏ। ਬਾਬਾ ਸੂਰਜ ਮੱਲ ਜੀ ਨਿਰੋਲ ਸੰਸਾਰਿਕ ਬਿਰਤੀ ਅਤੇ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਜੀ ਬੀਰਤਾ, ਤਿਆਗ ਤੇ ਅਧਿਆਤਮਕ ਬਿਰਤੀ ਦੇ ਮਾਲਕ ਸਨ। ਬਾਬਾ ਗੁਰਦਿੱਤਾ ਜੀ ਦੇ ਵੱਡੇ ਸਪੁੱਤਰ ਬਾਬਾ ਧੀਰਮੱਲ ਜੀ ਵੀ ਗੁਰੂ-ਘਰ ਪ੍ਰਤੀ ਵਫ਼ਾਦਾਰ ਸਾਬਤ ਨਾ ਹੋਏ, ਕੇਵਲ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਹੀ ਗੁਰਿਆਈ ਦੇ ਯੋਗ ਵਾਰਸ ਸਾਬਤ ਹੋਏ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੩ ਮਾਰਚ, ੧੬੪੪ ਈ. ਨੂੰ ਕੀਰਤਪੁਰ ਸਾਹਿਬ ਵਿਖੇ ਜੋਤੀ ਜੋਤਿ ਸਮਾ ਗਏ। ੮ ਮਾਰਚ, ੧੬੪੪ ਈ. ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪੀ ਗਈ। ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ (ਜੋ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਸਨ) ਨੇ ਗੁਰਿਆਈ ਦੀ ਮਰਯਾਦਾ ਨਿਭਾਈ। ਉਸ ਸਮੇਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਉਮਰ ੧੪ ਸਾਲ ਦੀ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅੰਤਮ ਆਦੇਸ਼ ਅਨੁਸਾਰ ਆਪ ਜੀ ਨੇ ਆਪਣੇ ਨਾਲ ਹਮੇਸ਼ਾਂ ੨੨੦੦ ਘੋੜ ਸਵਾਰ ਰੱਖੇ ਪਰ ਸਮੁੱਚਾ ਜੀਵਨ ਅਮਨ-ਸ਼ਾਂਤੀ ਨਾਲ ਗੁਜ਼ਰਿਆ। ਸ੍ਰੀ ਗੁਰੂ ਹਰਿਰਾਇ ਸਾਹਿਬ

*ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਨੇ ਸ਼ਿਕਾਰ ਖੇਡਣ ਦੀ ਜੰਗਜੂ ਪਰਵਿਰਤੀ ਨੂੰ ਜਾਰੀ ਰੱਖਿਆ। ਸ੍ਰੀ ਗੁਰੂ ਹਰਿਰਾਇ ਜੀ ਨੇ ਗੁਰੂ ਪਿਤਾ ਦੇ ਉਪਦੇਸ਼ ਨੂੰ ਜੀਵਨ ਭਰ ਨਿਭਾਇਆ। ਕੇਵਲ ਇਕ ਫੁੱਲ ਦੇ ਟੁੱਟਣ ਨਾਲ, ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ ਸੀ 'ਦਾਮਨ ਸੰਕੋਚ ਚਲੋ'। ਸਾਰਾ ਜੀਵਨ ਸਹਿਜ, ਸੰਜਮ ਤੇ ਸੀਤਲਤਾ ਨਾਲ ਗੁਜ਼ਾਰਿਆ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸਮੇਂ ਸਿੱਖ ਧਰਮ ਨੇ ਚੰਗੀ ਉੱਨਤੀ ਕੀਤੀ। ਗੁਰੂ ਜੀ ਨੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਕਈ ਮਹੱਤਵਪੂਰਨ ਕਦਮ ਪੁੱਟੇ ਅਤੇ ਲੋਕ ਭਲਾਈ ਦੇ ਕੰਮ ਕੀਤੇ। ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਉਪਦੇਸ਼ ਦ੍ਰਿੜ੍ਹ ਕਰਵਾਇਆ ਕਿ ਸਾਨੂੰ ਗੁਰਬਾਣੀ ਪੜ੍ਹਨੀ ਤੇ ਸੁਣਨੀ ਚਾਹੀਦੀ ਹੈ। ਗੁਰਬਾਣੀ ਪੜ੍ਹਨ-ਸੁਣਨ ਵਾਲੇ 'ਤੇ ਅਸਰ ਕਰਦੀ ਹੀ ਕਰਦੀ ਹੈ, ਜਿਵੇਂ ਘਿਓ ਵਾਲੇ ਭਾਂਡੇ 'ਚੋਂ ਥੰਦਿਆਈ ਟੁੱਟਣ 'ਤੇ ਵੀ ਨਹੀਂ ਜਾਂਦੀ ਇਵੇਂ ਹੀ ਗੁਰਬਾਣੀ ਸਦੀਵੀ ਅਸਰ ਕਰਦੀ ਹੈ। ਮਸੰਦਾਂ ਤੇ ਮੀਣਿਆਂ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਹਮੇਸ਼ਾਂ ਵਿਰੋਧ ਕੀਤਾ। ਗੁਰਿਆਈ 'ਤੇ ਬਿਰਾਜਮਾਨ ਹੋਣ ਤੋਂ ਕੁਝ ਸਮਾਂ ਬਾਅਦ ਔੜ ਨਾਲ ਭਾਰੀ ਕਾਲ ਪੈ ਗਿਆ, ਜਿਸ ਕਾਰਨ ਲੋਕਾਈ ਤਰਾਹ-ਤਰਾਹ ਕਰ ਉੱਠੀ। ਲੋਕ ਰੋਟੀ ਤੋਂ ਆਤੁਰ ਹੋ ਗਏ। ਪੇਟ ਦੀ ਭੁੱਖ ਨੇ ਲੋਕਾਂ ਨੂੰ ਦਰ-ਦਰ ਦੇ ਧੱਕੇ ਖਾਣ ਲਈ ਮਜ਼ਬੂਰ ਕਰ ਦਿੱਤਾ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰੂ-ਘਰ ਦੀ ਪਰੰਪਰਾ ਅਨੁਸਾਰ ਦੁਖੀਆਂ ਦੀ ਤਨ-ਮਨ-ਧਨ ਨਾਲ ਸੇਵਾ ਕੀਤੀ। ਇੱਥੋਂ ਤਕ ਕਿ ਪੰਜਾਬ ਤੋਂ ਬਾਹਰ ਵੱਸਦੇ ਗੁਰਸਿੱਖਾਂ, ਗੁਰੂ-ਘਰ ਦੇ ਪ੍ਰੀਤਵਾਨਾਂ ਨੂੰ ਵੀ ਪ੍ਰੇਰ ਕੇ ਦੁਖੀ ਮਾਨਵਤਾ ਦੀ ਸੇਵਾ ਕੀਤੀ ਤੇ ਕਰਵਾਈ। ਸਤਿਗੁਰੂ ਜੀ ਨੇ ਭੁੱਖਿਆਂ ਲਈ ਲੰਗਰ, ਬਿਮਾਰਾਂ ਲਈ ਸਫ਼ਾਖਾਨੇ ਖੋਲ੍ਹ ਦਿੱਤੇ। ਸਤਿਗੁਰੂ ਜੀ ਵੱਲੋਂ ਮਨੁੱਖ ਜਾਤੀ ਦੇ ਕਲਿਆਣਕਾਰੀ ਕਾਰਜਾਂ ਨੂੰ ਤੱਕ ਕੇ 'ਦਾਰਾ ਸ਼ਿਕੋਹ' ਬਹੁਤ ਪ੍ਰਭਾਵਿਤ ਹੋਇਆ ਅਤੇ ਗੁਰੂ ਕੇ ਲੰਗਰ ਵਾਸਤੇ ਜਾਗੀਰ ਦੇਣੀ ਚਾਹੀ ਪਰ ਗੁਰੂ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਬਾਦਸ਼ਾਹੀ ਜਾਗੀਰ ਨਾਲ ਗੁਰੂ ਕੇ ਅਸੀਮਤ ਲੰਗਰ ਭੰਡਾਰਾਂ ਨੂੰ ਸੀਮਤ ਨਹੀਂ ਕਰਨਾ ਚਾਹੁੰਦੇ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਮਹਿਮਾ ਸੁਣ 'ਸ਼ਾਹ-ਰੂਮੀ' ਜਦ ਹਿੰਦੁਸਤਾਨ ਦੀ ਸੈਰ ਕਰਨ ਆਇਆ ਤਾਂ ਗੁਰੂ-ਦਰਸ਼ਨਾਂ ਲਈ ਗੁਰੂ-ਦਰਬਾਰ ਵਿਚ ਹਾਜ਼ਰ ਹੋਇਆ। ਗੁਰੂ-ਦਰਬਾਰ ਵਿਚ ਹਮੇਸ਼ਾਂ ਵੱਡੇ-ਛੋਟੇ ਨਾਲ, ਬਿਨਾ ਕਿਸੇ ਜਾਤੀ ਜਾਂ ਖੇਤਰੀ ਵਿਤਕਰੇ ਦੇ, ਬਰਾਬਰ ਸਲੂਕ ਕੀਤਾ ਜਾਂਦਾ ਹੈ। ਗੁਰੂ-ਘਰ ਵਿਚ ਆਏ ਹਰ ਲੋੜਵੰਦ ਦੀ ਲੋੜ ਪੂਰੀ ਕੀਤੀ ਜਾਂਦੀ। ਬਿਮਾਰ ਆਵੇ ਤਾਂ ਦਵਾ-ਦਾਰੂ, ਭੁੱਖਾ-ਪਿਆਸਾ ਆਵੇ ਤਾਂ ਖਾਣ-ਪੀਣ ਲਈ ਪਦਾਰਥ, ਅਰਾਮ ਕਰਨ ਲਈ ਆਵੇ ਤਾਂ ਨਿਵਾਸ ਅਸਥਾਨ, ਮਾਨਸਿਕ ਤ੍ਰਿਪਤੀ ਲਈ ਆਵੇ ਤਾਂ ਨਾਮ-ਦਾਰੂ ਅਤੇ ਸ਼ਰਨ ਆਉਣ ਵਾਲੇ ਨੂੰ ਸ਼ਰਨ ਦਿੱਤੀ ਜਾਂਦੀ।

ਗੁਰੂ ਜੀ ਨੇ ਕੀਰਤਪੁਰ ਦੀ ਧਰਤੀ 'ਤੇ ਇਲਾਜ ਵਾਸਤੇ ਵਰਤੀਆਂ ਜਾਂਦੀਆਂ ਜੜ੍ਹੀਆਂ-ਬੂਟੀਆਂ ਦਾ ਬਾਗ਼ ਲਗਵਾਇਆ ਤੇ ਇਕ ਖੋਜ ਕੇਂਦਰ ਸਥਾਪਿਤ ਕੀਤਾ। ਜੇਕਰ ਦਾਰਾ ਸ਼ਿਕੋਹ ਬਿਮਾਰ ਹੋਇਆ ਤਾਂ ਇਲਾਜ ਲਈ ਦਵਾਈਆਂ, ਜੜ੍ਹੀਆਂ-ਬੂਟੀਆਂ ਗੁਰੂ-ਦਰਬਾਰ ਵੱਲੋਂ ਭੇਜੀਆਂ ਗਈਆਂ, ਜਿਸ ਨਾਲ ਉਸ ਦਾ ਅਸਾਧ ਰੋਗ ਠੀਕ ਹੋਇਆ। ਜੇਕਰ ਘਰੇਲੂ ਝਗੜੇ ਕਰਕੇ ਦਾਰਾ ਸ਼ਿਕੋਹ ਬਾਦਸ਼ਾਹ ਔਰੰਗਜ਼ੇਬ ਦੀ ਮਾਰ ਤੋਂ ਡਰਦਾ, ਗੁਰੂ-ਦਰਬਾਰ ਵਿਚ ਪਹੁੰਚਾ ਤਾਂ ਉਸ ਨੂੰ ਦਰਿਆ ਬਿਆਸ ਪਾਰ ਕਰਵਾਇਆ ਗਿਆ।

ਬਾਦਸ਼ਾਹ ਸ਼ਾਹ ਜਹਾਨ ਦੇ ਆਖਰੀ ਦਿਨਾਂ ਵਿਚ ਪਰਵਾਰਿਕ ਫੁੱਟ ਚਰਮ-ਸੀਮਾ 'ਤੇ ਪਹੁੰਚ ਚੁੱਕੀ ਸੀ। ਔਰੰਗਜ਼ੇਬ ਨੇ ਬਗ਼ਾਵਤ ਕਰ ਕੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰ ਲਿਆ। ਦਾਰਾ ਸ਼ਿਕੋਹ ਵੀ ਔਰੰਗਜ਼ੇਬ ਦਾ ਮੁਕਾਬਲਾ ਨਾ ਕਰ ਸਕਿਆ ਅਤੇ ਜਾਨ ਬਚਾਉਣ ਲਈ ਦਿੱਲੀ ਤੋਂ ਦੌੜ ਗਿਆ। ਦਾਰਾ ਸ਼ਿਕੋਹ ਦਾ ਪਿੱਛਾ ਕਰਦਾ-ਕਰਦਾ ਬਾਦਸ਼ਾਹ ਔਰੰਗਜ਼ੇਬ ਵੀ ਲਾਹੌਰ ਪਹੁੰਚ ਗਿਆ ਪਰ ਦਾਰਾ ਸ਼ਿਕੋਹ ਉੱਥੋਂ ਵੀ ਅੱਗੇ ਦੌੜ ਗਿਆ। ਔਰੰਗਜ਼ੇਬ ਨੂੰ ਗੁਰੂ-ਘਰ ਦੇ ਵਿਰੋਧੀਆਂ ਨੇ ਸ਼ਿਕਾਇਤ ਕੀਤੀ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਦਾਰਾ ਸ਼ਿਕੋਹ ਦੀ ਮਦਦ ਕੀਤੀ ਹੈ ਦੂਸਰਾ ਸਿੱਖਾਂ ਦੀ ਵਧ ਰਹੀ ਸ਼ਕਤੀ ਤੋਂ ਔਰੰਗਜ਼ੇਬ ਚਿੰਤਤ ਸੀ। ਇਸ ਲਈ ਬਾਦਸ਼ਾਹ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਲੀ ਆਉਣ ਦਾ ਸੱਦਾ ਭੇਜਿਆ। ਗੁਰੂ ਜੀ ਆਪ ਤਾਂ ਨਾ ਗਏ, ਆਪਣੀ ਥਾਂਵੇਂ ਆਪਣੇ ਵੱਡੇ ਸਪੁੱਤਰ ਬਾਬਾ ਰਾਮਰਾਇ ਨੂੰ ਭੇਜਿਆ। ਜਾਣ ਤੋਂ ਪਹਿਲਾਂ ਗੁਰੂ ਜੀ

ਨੇ ਉਸ ਨੂੰ ਹਦਾਇਤ ਕੀਤੀ ਕਿ ਗੁਰੂ ਆਸਰੇ ਰਹਿਣਾ ਅਤੇ ਗੁਰੂ ਆਸ਼ੇ ਵਿਰੁੱਧ ਕੋਈ ਗੱਲਬਾਤ ਨਹੀਂ ਕਰਨੀ। ਬਾਬਾ ਰਾਮਰਾਇ ਜੀ ਬਹੁਤ ਹੀ ਵਿਦਵਾਨ ਤੇ ਹਾਜ਼ਰ ਜੁਆਬ ਸਨ। ਦਿੱਲੀ ਜਾ ਕੇ ਉਨ੍ਹਾਂ ਬਾਦਸ਼ਾਹ ਔਰੰਗਜ਼ੇਬ ਦੇ ਹਰ ਸੁਆਲ ਦਾ ਜੁਆਬ ਤਸੱਲੀਬਖ਼ਸ ਦਿੱਤਾ। ਬਾਦਸ਼ਾਹ ਬਹੁਤ ਪ੍ਰਭਾਵਿਤ ਹੋਇਆ। ਪਰ ਜਦ ਔਰੰਗਜ਼ੇਬ ਨੇ ਬਾਬਾ ਰਾਮਰਾਇ ਤੋਂ ਗੁਰਬਾਣੀ ਦੀ ਪਾਵਨ ਪੰਗਤੀ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ... ਦੇ ਅਰਥ ਪੁੱਛੇ ਤਾਂ ਰਾਮਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਲਈ ਕਿਹਾ ਕਿ ਸ਼ਬਦ 'ਮੁਸਲਮਾਨ' ਨਹੀਂ; 'ਬੇਈਮਾਨ' ਹੈ, ਪਰ ਕਾਤਿਬ ਦੀ ਗਲਤੀ ਨਾਲ ਮੁਸਲਮਾਨ ਲਿਖਿਆ ਗਿਆ। ਬਾਬਾ ਰਾਮਰਾਇ ਜੀ ਨੇ ਅਜਿਹਾ ਕਰ ਕੇ ਬਾਦਸ਼ਾਹ ਦੀ ਖੁਸ਼ੀ ਤਾਂ ਹਾਸਲ ਕਰ ਲਈ ਪਰ ਗੁਰੂ-ਦਰਬਾਰ ਤੋਂ ਹਮੇਸ਼ਾਂ ਲਈ ਦੂਰ ਹੋ ਗਿਆ ਕਿਉਂਕਿ ਜਦ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਇਸ ਵਾਰਤਾ ਦਾ ਪਤਾ ਲੱਗਾ ਤਾਂ ਉਨ੍ਹਾਂ ਕਹਿ ਭੇਜਿਆ ਕਿ 'ਤੁਸਾਂ ਸਾਡੇ ਮੱਥੇ ਨਹੀਂ ਲੱਗਣਾ, ਤੁਸਾਂ ਦੁਨਿਆਵੀ ਵਡਿਆਈ ਖਾਤਰ ਇਲਾਹੀ ਬਾਣੀ ਦਾ ਨਿਰਾਦਰ ਕੀਤਾ ਹੈ।'

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਗੁਰੂ-ਕਾਲ ਵਿਚ ਮਾਝੇ, ਮਾਲਵੇ ਤੇ ਦੁਆਬੇ ਦੇ ਇਲਾਕਿਆ ਵਿਚ ਕਈ ਪ੍ਰਚਾਰ ਦੌਰੇ ਕੀਤੇ। ਗੁਰੂ ਜੀ ਨੇ ਸਿੱਖ ਮਤ ਦੇ ਪ੍ਰਚਾਰ-ਪ੍ਰਸਾਰ ਲਈ ਪ੍ਰਚਾਰਕ ਪੰਜਾਬ ਤੋਂ ਬਾਹਰ ਵੀ ਭੇਜੇ। ਭਾਈ ਗੋਂਦਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰੇਮੀ ਸਿੱਖ ਸੀ ਜਿਸ ਨੂੰ ਗੁਰੂ ਜੀ ਨੇ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਕਾਬਲ ਭੇਜਿਆ। ਕੁਝ ਸਮਾਂ ਗੁਰੂ ਜੀ ਸ੍ਰੀ ਅੰਮ੍ਰਿਤਸਰ ਵੀ ਰਹੇ। ਕਰਤਾਰਪੁਰ, ਨੂਰ ਮਹਿਲ, ਡਰੋਲੀ, ਭਾਈ ਰੂਪਾ, ਆਦਿ ਥਾਵਾਂ ਤੋਂ ਹੁੰਦੇ ਹੋਏ ਮਰਾਝ ਪਹੁੰਚੇ। ਇੱਥੋਂ ਦਾ ਚੌਧਰੀ ਕਾਲਾ ਗੁਰੂ-ਦਰਬਾਰ ਦਾ ਬਹੁਤ ਹੀ ਪ੍ਰੀਤਵਾਨ ਸੀ, ਉਸ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਇਕ ਦਿਨ ਚੌਧਰੀ ਕਾਲਾ ਆਪਣੇ ਯਤੀਮ ਭਤੀਜਿਆਂ ਨੂੰ ਨਾਲ ਲੈ ਕੇ ਗੁਰੂ-ਦਰਸ਼ਨਾਂ ਲਈ ਹਾਜ਼ਰ ਹੋਇਆ। ਚੌਧਰੀ ਕਾਲਾ ਹੀ ਇਨ੍ਹਾਂ ਦੀ ਦੇਖਭਾਲ, ਪਾਲਣ-ਪੋਸ਼ਣ ਕਰਦਾ ਸੀ। ਗੁਰੂ-ਦਰਬਾਰ ਵਿਚ ਹਾਜ਼ਰ ਹੋ ਕੇ ਉਨ੍ਹਾਂ ਬੱਚਿਆਂ ਨੇ ਆਪਣੇ ਢਿੱਡ ਵਜਾਉਣੇ ਸ਼ੁਰੂ ਕਰ ਦਿੱਤੇ। ਚੌਧਰੀ ਕਾਲੇ ਨੇ ਪੁੱਛਣ 'ਤੇ ਗੁਰੂ ਜੀ ਨੂੰ ਦੱਸਿਆ ਕਿ ਇਹ ਭੁੱਖੇ ਹਨ, ਖਾਣ ਨੂੰ ਮੰਗਦੇ ਹਨ। ਗੁਰੂ ਜੀ ਨੇ ਬਖਸ਼ਿਸ਼ ਕੀਤੀ ਕਿ ਇਨ੍ਹਾਂ ਦੀ ਸੰਤਾਨ ਤਾਂ ਦਰਿਆ ਸਤਲੁਜ ਦੇ ਵਿਚਕਾਰ ਰਾਜ ਭਾਗ ਕਰੇਗੀ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੀ ਬਖਸ਼ਿਸ਼ ਸਦਕਾ ਹੀ ਫੂਲ ਬੰਸ ਨੂੰ ਪਟਿਆਲਾ, ਜੀਂਦ ਤੇ ਨਾਭਾ ਰਿਆਸਤਾਂ ਦਾ ਰਾਜ ਭਾਗ ਪ੍ਰਾਪਤ ਹੋਇਆ।

ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਕੇ ਗੁਰੂ ਜੀ ਨੇ ਗੁਰਿਆਈ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਜੀ ਨੂੰ ਸੌਂਪ ਦਿੱਤੀ। ਆਪ ਜੀ ੬ ਅਕਤੂਬਰ, ੧੬੬੧ ਈ. ਨੂੰ ਕੀਰਤਪੁਰ ਹੀ ਜੋਤੀ ਜੋਤਿ ਸਮਾ ਗਏ। ਹਰ ਗੁਰਸਿੱਖ ਸਦਵਾਉਣ ਵਾਲਾ ਸਵੇਰੇ-ਸ਼ਾਮ, ਹਰ ਦੀਵਾਨ ਸਮੇਂ ਅਰਦਾਸ ਦੇ ਇਹ ਬੋਲ ਸਿਮਰੋ ਸ੍ਰੀ ਹਰਿਰਾਇ ਪੜ੍ਹ-ਸੁਣ ਕੇ ਗੁਰੂ ਲਈ ਸ਼ਰਧਾ ਸਤਿਕਾਰ ਭੇਟ ਕਰਦਾ ਹੋਇਆ ਉਨ੍ਹਾਂ ਦੇ ਜੀਵਨ-ਦਰਸ਼ਨ ਤੋਂ ਸਿੱਖਿਆ ਪ੍ਰਾਪਤ ਕਰਦਾ ਹੈ। ■

# ਦਾਸਤਾਨ-ਏ-ਮੋਰਚਾ ਜੈਤੋ

*-ਸ. ਗੁਰਮੁਖ ਸਿੰਘ 'ਰਾਹੀ' ਨਾਗੋਕੇ**

ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੁਗ਼ਲ ਸਰਕਾਰ ਦੇ ਜ਼ੋਰ ਜ਼ੁਲਮ ਦੇ ਵਿਰੁੱਧ ਤੱਤੀ ਤਵੀ 'ਤੇ ਬੈਠ ਕੇ ਅਤੇ ਹਿੰਦ ਦੀ ਚਾਦਰ ਨੌਂਵੇਂ ਗੁਰਾਂ ਨੇ ਦਿੱਲੀ ਵਿਖੇ ਹਿੰਦੂ ਧਰਮ ਦੀ ਰੱਖਿਆ ਖ਼ਾਤਰ ਸ਼ਹਾਦਤ ਪ੍ਰਾਪਤ ਕੀਤੀ। ਇਹਨਾਂ ਦੇ ਨਕਸ਼ੇ-ਕਦਮਾਂ 'ਤੇ ਚੱਲਦਿਆਂ ਦੁਸ਼ਟ-ਦਮਨ ਦਸਮ ਪਿਤਾ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ, ਸਾਹਸਹੀਣ ਹੋਈ ਕੌਮ ਵਿਚ ਇਕ ਨਵੀਂ ਸ਼ਕਤੀ ਨੂੰ ਸੰਚਾਰਿਤ ਕਰ ਖ਼ਾਲਸਾ ਸਾਜ ਕੇ ਉਹਨਾਂ ਵਿਚ ਅਜਿਹਾ ਬੀਰ ਰਸ ਭਰਿਆ ਕਿ ਸਿੰਘ ਤਾਂ ਹੁਣ ਮੌਤ ਨੂੰ ਮਖੌਲਾਂ ਕਰਨ ਲੱਗ ਪਏ। ਇਸਲਾਮੀ ਹਾਕਮਾਂ ਦੇ ਧੱਕੇ, ਜ਼ੋਰ ਜ਼ਬਰ ਨਾਲ ਇਸਲਾਮ ਦੇ ਪ੍ਰਸਾਰ ਦੇ ਮੁਕਾਬਲੇ ਇਹ ਇਕ ਕ੍ਰਾਂਤੀਕਾਰੀ ਕਦਮ ਸੀ। ਹਾਕਮ ਕਦੋਂ ਚਾਹੁੰਦੇ ਸਨ ਕਿ ਕੋਈ ਫਿਰਕਾ, ਧਰਮ ਉਹਨਾਂ ਦੇ ਮੁਕਾਬਲੇ ਪਗੜੀਧਾਰੀ ਬਣੇ, ਘੋੜੇ ਰੱਖੇ, ਸਵਾਰੀ ਕਰੇ ਸ਼ਸ਼ਤ੍ਰਧਾਰੀ ਹੋਵੇ, ਬਾਜ਼, ਨਗਾਰਾ ਤੇ ਫ਼ੌਜਾਂ ਸੰਗਠਿਤ ਕਰੇ। ਨਤੀਜਨ ਇਸਲਾਮੀ ਕੱਟੜਵਾਦੀ ਹਾਕਮਾਂ ਨੇ ਸਿੱਖੀ ਦਾ ਨਾਮੋ-ਨਿਸ਼ਾਨ ਮਿਟਾਉਣ ਲਈ ਹਰ ਹੀਲਾ-ਵਸੀਲਾ ਵਰਤਿਆ। ਧਰਮ ਦੀ ਖ਼ਾਤਰ ਸ਼ਹੀਦੀਆਂ ਦੇ ਦੌਰ ਚੱਲ ਪਏ। ਸਿੰਘ ਅਤਿ ਮੁਸ਼ਕਿਲਾਂ ਦੇ ਦੌਰ ਤੇ ਘੱਲੂਘਾਰਿਆਂ ਵਿਚ ਭਾਰੀ ਜਾਨੀ ਨੁਕਸਾਨ ਕਰਵਾ ਕੇ ਵੀ ਰਾਜਨੀਤਕ ਨਿਸ਼ਾਨੇ ਤੋਂ ਪਿੱਛੇ ਨਾ ਹੱਟੇ। ਮੁਗ਼ਲ ਸਰਕਾਰ ਜ਼ੁਲਮ ਕਰਦੀ ਹਾਰ-ਹੁਟ ਗਈ। ਸਿੰਘ ਦਿਨ ਦੂਣੀ ਤੇ ਰਾਤ ਚੌਗੁਣੀ ਤਾਕਤ ਫੜਦੇ ਇਕ ਦਿਨ ਪੰਜਾਬ ਦੇ ਹੀ ਹਾਕਮ ਨਹੀਂ ਸਗੋਂ ਦਿੱਲੀ ਤਖ਼ਤ 'ਤੇ ਵੀ ਕੇਸਰੀ ਪਰਚਮ ਜਾ ਲਹਿਰਾਇਆ।

ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਣ ਤੋਂ ਬਾਅਦ ੧੮੪੯ ਈ. ਨੂੰ ਅੰਗਰੇਜ਼ ਪੰਜਾਬ 'ਤੇ ਕਾਬਜ਼ ਹੋ ਗਏ। ਇਸ ਨਾਲ ਹੀ ਮਹੰਤ ਵੀ ਪੰਥ ਦੀ ਮਾਲਕੀ ਨੂੰ ਨਿੱਜੀ ਜਾਇਦਾਦ ਸਮਝਣ ਲੱਗ ਪਏ ਅਤੇ ਲੱਗੇ ਮਨ ਮਰਜੀਆਂ ਕਰਨ। ਹੁਣ ਭ੍ਰਿਸ਼ਟਾਚਾਰੀ ਮਹੰਤ ਆਚਰਣਹੀਣ ਹੋ ਧੀਆਂ ਭੈਣਾਂ ਦੀਆਂ ਇੱਜਤਾਂ ਲੁੱਟਣ ਤੋਂ ਵੀ ਗੁਰੇਜ਼ ਨਾ ਕਰਦੇ। ਕਿਉਂ ਕਿ ਅੰਗਰੇਜ਼ ਸਰਕਾਰ ਉਹਨਾਂ ਦੀ ਪਿੱਠ 'ਤੇ ਸੀ।

੧੯੨੦ ਈ. ਨੂੰ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ। ਇਹਨਾਂ ਦੁਰਾਚਾਰੀ ਮਹੰਤਾਂ ਤੋਂ ਗੁਰਦੁਆਰਿਆਂ ਦਾ ਪ੍ਰਬੰਧ ਲੈਣ ਲਈ ਫਿਰ ਸ਼ਹੀਦੀਆਂ ਦਾ ਦੌਰ ਚੱਲਿਆ। ਮੋਰਚੇ ਲੱਗੇ ਜਿਨ੍ਹਾਂ ਵਿਚੋਂ ਇਕ ਅੰਗਰੇਜ਼ ਸਰਕਾਰ ਵਿਰੁੱਧ ਅਖੰਡ ਪਾਠ ਸਾਹਿਬ ਮੁੜ ਆਰੰਭ ਕਰਨ ਲਈ ਲੱਗਾ ਜੈਤੋ ਦਾ ਮੋਰਚਾ ਸੀ। ਜਿਸ ਦਾ ਕਾਰਨ ਨਾਭਾ ਰਾਜ ਦੇ ਰਾਜੇ ਨੂੰ ਗੱਦੀ ਤੋਂ ਲਾਹੁਣ ਦਾ ਮਸਲਾ ਸੀ ਜੋ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਸਾਹਿਬ ਨੂੰ ਦੁਬਾਰਾ ਪ੍ਰਾਰੰਭ ਕਰਨ ਨਾਲ ਜੁੜ ਗਿਆ।

ਜੈਤੋ ਜੋ ਉਸ ਸਮੇਂ ਨਾਭਾ ਰਿਆਸਤ ਦਾ ਇਕ ਨਗਰ ਸੀ। ਇਹ ਨਗਰ ਫਰੀਦਕੋਟ ਜ਼ਿਲ੍ਹੇ ਪੰਜਾਬ ਦਾ ਮਸ਼ਹੂਰ ਸ਼ਹਿਰ ਅਤੇ ਪ੍ਰਸਿੱਧ ਮੰਡੀ ਵਜੋਂ ਜਾਣਿਆ ਜਾਂਦਾ ਸੀ। ਜੈਤੋ ਬਠਿੰਡਾ-ਫਿਰੋਜ਼ਪੁਰ ਰੇਲਵੇ ਲਾਈਨ ਉਪਰ ਬਠਿੰਡਾ ਤੋਂ ੨੬ ਕਿਲੋਮੀਟਰ ਦੂਰੀ 'ਤੇ ਸਥਿਤ ਹੈ। ੨੮ ਦਸੰਬਰ, ੧੭੦੫ ਨੂੰ ਦਸਮੇਸ਼ ਪਿਤਾ ਜੀ ਨੇ ਕੋਟਕਪੂਰਾ ਤੋਂ ਹੁੰਦੇ ਹੋਏ ਆਪਣੇ ਮੁਬਾਰਕ ਚਰਨ ਜੈਤੋ ਦੀ ਧਰਤੀ 'ਤੇ ਪਾਏ ਸਨ। ਇਥੇ ਤਿੰਨ ਇਤਿਹਾਸਕ ਗੁਰਦੁਆਰਾ ਸਾਹਿਬਾਨ ਹਨ। ੧. ਗੁਰਦੁਆਰਾ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ- ਗੁਰਦੁਆਰਾ ਸਾਹਿਬ ਦਾ ਨਾਮ ਸਰੋਵਰ ਦੇ ਨਾਮ ਤੋਂ ਪ੍ਰਸਿੱਧ ਹੋਇਆ। ਇਥੇ ਹੀ ਮਹਾਰਾਜਾ ਨਾਭਾ ਦੇ ਗੱਦੀਓਂ ਲਾਹੇ ਜਾਣ 'ਤੇ ਆਰੰਭ ਕੀਤੇ ਗਏ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਸਾਹਿਬ ੧੪ ਸਤੰਬਰ, ੧੯੨੩ ਨੂੰ ਖੰਡਨ ਕੀਤੇ ਗਏ। ਦੋ

*\#੨੦੩-੪, ਨਿਊ ਸ਼ਹੀਦ ਊਧਮ ਸਿੰਘ ਨਗਰ, ਮੰਦਰ ਵਾਲਾ ਬਾਜ਼ਾਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ।*

ਸਾਲ ਜੈਤੋ ਦੇ ਮੋਰਚੇ ਦੇ ਚੱਲਣ ਉਪਰੰਤ ੧੦੧ ਅਖੰਡ ਪਾਠ ਸਾਹਿਬਾਨ ਦੀ ਲੜੀ ੨੧ ਜੁਲਾਈ ਤੋਂ ੬ ਅਗਸਤ, ੧੯੨੫ ਤਕ ਚਲਾਏ ਜਾਣ ਬਾਅਦ ਭੋਗ ਪਾਏ ਗਏ ਤੇ ਦੀਵਾਨ ਸਜਾਏ ਗਏ। ੨. ਗੁਰਦੁਆਰਾ ਟਿੱਬੀ ਸਾਹਿਬ- ਜੈਤੋ ਦੇ ਉੱਤਰ ਵੰਨੇ ਢਾਈ ਕਿਲੋਮੀਟਰ ਦੂਰੀ 'ਤੇ ਸਥਿਤ ਹੈ। ੧੭੦੫ ਈ. ਨੂੰ ਇਥੇ ਰੇਤਲੀ ਟਿੱਬੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਕਾਮ ਕੀਤਾ ਸੀ। ਇਸ ਸਥਾਨ ਪੁਰ ਹੀ ਜਥੇਦਾਰ ਊਧਮ ਸਿੰਘ ਵਰਪਾਲ ਦੀ ਅਗਵਾਈ ਵਿਚ ਪਹੁੰਚੇ ੫੦੦ ਸਿੰਘਾਂ ਦੇ ਸ਼ਾਂਤਮਈ ਸ਼ਹੀਦੀ ਜਥੇ ਅਤੇ ਸੰਗਤਾਂ 'ਤੇ ਅੰਗਰੇਜ਼ ਸਰਕਾਰ ਨੇ ਗੋਲੀ ਚਲਾ ਕੇ ੧੫੦ ਸਿੰਘ ਸ਼ਹੀਦ ਕਰ ਦਿੱਤੇ ਤੇ ਅਨੇਕਾਂ ਸਿੰਘ ਜ਼ਖਮੀ ਹੋਏ। ੩. ਗੁਰਦੁਆਰਾ ਅੰਗੀਠਾ ਸਾਹਿਬ- ਇਥੇ ਜੈਤੋ ਮੋਰਚੇ ਵਿਚ ਸ਼ਹੀਦ ਹੋਏ ਸਿੰਘਾਂ ਦਾ ੨੧ ਫਰਵਰੀ, ੧੯੨੪ ਨੂੰ ਅੰਤਮ ਸਸਕਾਰ ਕੀਤਾ ਗਿਆ ਸੀ। ਇਹ ਗੁਰਦੁਆਰਾ ਸਾਹਿਬ ਗੁਰਦੁਆਰਾ ਗੰਗਸਰ ਸਾਹਿਬ ਤੋਂ ਦੱਖਣ ਬਾਹੀ ਅੱਧਾ ਕਿੱਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹਨਾਂ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸੈਕਸ਼ਨ-੮੫ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

੧੯੨੧ ਈ. ਗੁਰਦੁਆਰਾ ਨਨਕਾਣਾ ਸਾਹਿਬ ਸਾਕੇ ਵਿਚ ਸ਼ਹੀਦ ਸਿੰਘਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੰਘਾਂ ਨੂੰ ਕਾਲੀਆਂ ਦਸਤਾਰਾਂ ਤੇ ਬੀਬੀਆਂ ਨੂੰ ਕਾਲੇ ਦੁਪੱਟੇ ਸਜਾ ਕੇ ਗੁਰਦੁਆਰਿਆਂ, ਗਲੀਆਂ ਮੁਹੱਲਿਆਂ, ਘਰਾਂ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਜਾਣ ਤੇ ਦੀਵਾਨ ਸਜਾਉਣ ਦੀ ਅਪੀਲ ਕੀਤੀ ਗਈ। ਖ਼ੁਦ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਆਪ ਕਾਲੀ ਦਸਤਾਰ ਹੀ ਨਹੀਂ ਸਜਾਈ ਸਗੋਂ ਗੁਰਦੁਆਰਾ ਸੁਧਾਰ ਲਹਿਰ ਦਾ ਡੱਟ ਕੇ ਸਾਥ ਵੀ ਦਿੱਤਾ। ਜਦੋਂ ਕਿ ਅੰਗਰੇਜ਼ ਸਰਕਾਰ ਵੱਲੋਂ ਕਾਲੀਆਂ ਦਸਤਾਰਾਂ ਸਜਾਉਣ 'ਤੇ ਗ੍ਰਿਫ਼ਤਾਰੀ ਦਾ ਹੁਕਮ ਸੀ। ਪਰ ਉਸ ਦੀ ਰਿਆਸਤ ਵਿਚ ਕੋਈ ਰੋਕ ਨਹੀਂ ਸੀਂ ਅੰਗਰੇਜ਼ ਸਰਕਾਰ ਨੇ ਇਸ ਨੂੰ ਬਗ਼ਾਵਤ ਦੀ ਨਿਸ਼ਾਨੀ ਵਜੋਂ ਲਿਆ। ਉਂਝ ਵੀ ਸਰਕਾਰ ਮਹਾਰਾਜਾ ਹੀਰਾ ਸਿੰਘ ਤੋਂ ਬਾਅਦ ਮਹਾਰਾਜਾ ਨਾਭਾ ਦੇ ਰਾਜ ਸੰਭਾਲਣ ਸਮੇਂ ਹੋਏ ਸਮਾਰੋਹ ਨੂੰ ਲੈ ਕੇ ਰੰਜ ਰੱਖਦੀ ਸੀ ਜੋ ਕਿ ਪੂਰਨ ਗੁਰ ਮਰਯਾਦਾ ਅਨੁਸਾਰ ਹੋਇਆ ਸੀ। ਇਸ ਤੋਂ ਇਲਾਵਾ ਉਸ ਦੇ ਅਨੰਦ ਮੈਰਿਜ ਐਕਟ ਪੇਸ਼ ਕਰਨ ਕਰਕੇ ਤੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੇ ਮਸਲੇ ਵਿਚ ਪੰਥ ਦੀ ਮਦਦ ਕਰਨ ਕਰਕੇ ਸਰਕਾਰ ਉਸ ਨੂੰ ਪੰਥ ਹਿਤੈਸ਼ੀ ਮੰਨਦੀ ਸੀ।

ਮਹਾਰਾਜਾ ਪਟਿਆਲਾ ਤੇ ਮਹਾਰਾਜਾ ਨਾਭਾ ਦੇ ਨਿੱਜੀ ਤੇ ਘਰੇਲੂ ਝਗੜੇ ਵਿਚ ਸਰਕਾਰ ਨੇ ਫੈਸਲਾ ਕਰਨ ਦਾ ਅਧਿਕਾਰ ਦੋਹਾਂ ਦੀ ਸਹਿਮਤੀ ਨਾਲ ਪ੍ਰਾਪਤ ਕਰ ਲਿਆ। ਪੜਤਾਲ ਕਰਵਾਈ ਗਈ। ਇਲਾਹਾਬਾਦ ਹਾਈਕੋਰਟ ਦੇ ਜੱਜ ਨੇ ਮਹਾਰਾਜਾ ਰਿਪੁਦਮਨ ਸਿੰਘ ਦੇ ਖ਼ਿਲਾਫ ਫੈਸਲਾ ਸੁਣਾ ਦਿੱਤਾ। ੯ ਜੁਲਾਈ, ੧੯੨੩ ਨੂੰ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਲਾਹ ਦਿੱਤਾ ਗਿਆ। ਚਾਰੇ ਪਾਸੇ ਰੋਸ ਲਹਿਰ ਫੈਲ ਗਈ। ਲੋਕਾਂ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਦਖ਼ਲ ਦੇਣ ਲਈ ਪੱਤਰ ਲਿਖੇ ਗਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ੫ ਅਗਸਤ, ੧੯੨੩ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਈ ਇਕੱਤਰਤਾ ਵਿਚ ਹਮਦਰਦੀ ਦਾ ਮਤਾ ਪਾਸ ਕਰਦਿਆਂ ੯ ਸਤੰਬਰ ਨੂੰ ਸਭ ਥਾਈਂ 'ਨਾਭਾ ਦਿਵਸ' ਮਨਾਉਣ ਦਾ ਫੈਸਲਾ ਹੋਇਆ। ਸਭ ਥਾਂਈਂ ਜਲੂਸ ਕੱਢੇ ਗਏ, ਦੀਵਾਨ ਸਜਾਏ ਗਏ, ਮਹਾਰਾਜਾ ਨਾਭਾ ਨਾਲ ਹੋਈ ਧੱਕੇਸ਼ਾਹੀ ਨੂੰ ਰੋਕਣ ਤੇ ਗੱਦੀ ਬਹਾਲੀ ਲਈ ਮਤੇ ਕੀਤੇ ਤੇ ਅਰਦਾਸੇ ਸੋਧੇ ਗਏ।

ਜੈਤੋ ਇਲਾਕੇ ਦੀ ਸੰਗਤ ਨੇ ਮਿਲ ਕੇ ਫੈਸਲਾ ਕੀਤਾ ਕਿ ੨੫-੨੬-੨੭ ਅਗਸਤ ੧੯੨੩ ਨੂੰ ਗੁਰਦੁਆਰਾ ਗੰਗਸਰ ਸਾਹਿਬ ਵਿਖੇ ਪਾਠ ਕਰ ਕੇ ਦੀਵਾਨ ਸਜਾਇਆ ਜਾਵੇ। ਦੀਵਾਨ ਵਿਚ ਮਹਾਰਾਜੇ ਦੀ ਬਹਾਲੀ ਦਾ ਮਤਾ ਜੈਕਾਰਿਆਂ ਦੀ ਗੂੰਜ ਨਾਲ ਪਾਸ ਕੀਤਾ ਗਿਆ। ਭਰੇ ਦੀਵਾਨ ਵਿਚੋਂ ੨੯ ਅਗਸਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਬੈਠੇ ਗਿਆਨੀ ਇੰਦਰ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਗ੍ਰਿਫ਼ਤਾਰ ਕਰ ਲਿਆ। ਮੌਜੂਦਾ ਸੰਗਤ ਨੇ ਜਿੰਨਾ ਚਿਰ ਗੌਰਮਿੰਟ ਆਪਣੀ ਗਲਤੀ ਨਹੀਂ ਮੰਨਦੀ ਦੀਵਾਨ ਤੇ ਪਾਠ ਜਾਰੀ ਰੱਖਣ ਦਾ ਫੈਸਲਾ ਕੀਤਾ। ਯਾਦ ਰਹੇ ਇਸ ਸਮੇਂ ਨਾਭਾ ਰਿਆਸਤ ਦਾ ਸਮੁੱਚਾ ਰਾਜ ਪ੍ਰਬੰਧ ਵਿਲੀਅਮ ਜਾਨਸਟਨ ਦੇ

ਹੱਥਾਂ ਵਿਚ ਸੀ।

੧ ਸਤੰਬਰ, ੧੯੨੩ ਨੂੰ ੨੫ ਸਿੰਘਾਂ ਦਾ ਜਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਜੈਤੋ ਭੇਜਿਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰ ਦਿੱਤੇ ਗਏ। ੧੪ ਸਤੰਬਰ ਨੂੰ ਰਿਆਸਤੀ ਅਫ਼ਸਰਾਂ ਨੇ ਅਖੰਡ ਪਾਠ ਸਾਹਿਬ ਕਰ ਰਹੇ ਸਿੰਘ, ਹੋਰ ਪਾਠੀਆਂ ਅਤੇ ਸੰਗਤਾਂ ਨੂੰ ਗ੍ਰਿਫ਼ਤਾਰ ਕਰ ਲਿਆ ਸੋ ਅਖੰਡ ਪਾਠ ਸਾਹਿਬ ਖੰਡਤ ਹੋ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿ ਕੇ ਸ਼ਹੀਦੀਆਂ ਪ੍ਰਾਪਤ ਕਰਨ ਦਾ ਆਦੇਸ਼ ਦੇ ਕੇ ੧੫ ਸਤੰਬਰ ਤੋਂ ਰੋਜ਼ਾਨਾ ੨੫-੨੫ ਸਿੰਘਾਂ ਦੇ ਜਥੇ ਪੈਦਲ ਜੈਤੋ ਭੇਜਣੇ ਸ਼ੁਰੂ ਕਰ ਦਿੱਤੇ। ਜੋ ਸ਼ਬਦ ਪੜ੍ਹਦੇ ਪਿੰਡੋ-ਪਿੰਡੀਂ ਮੰਜ਼ਲਾਂ ਮਾਰਦੇ ਜੈਤੋ ਪਹੁੰਚਦੇ, ਜਿੰਨ੍ਹਾਂ ਨੂੰ ਕੈਦ ਕਰਕੇ ਭਾਰੀ ਤਸੀਹੇ ਦੇ, ਭੁੱਖੇ ਨੰਗੇ ਰੱਖ ਦੂਰ-ਦੁਰੇਡੇ ਦੀਆਂ ਥਾਵਾਂ 'ਤੇ ਲਿਜਾ ਕੇ ਛੱਡ ਦਿੱਤਾ ਜਾਂਦਾ। ਇਹ ਸਿੰਘ ਭਾਰੀ ਦੁਸ਼ਵਾਰੀਆਂ ਸਹਿ ਫਿਰ ਅਗਲੇ ਜਥੇ ਵਿਚ ਆ ਹਾਜ਼ਰ ਹੁੰਦੇ। ੧੩ ਅਕਤੂਬਰ, ੧੯੨੩ ਨੂੰ ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਕਾਨੂੰਨ ਵਿਰੁੱਧ ਕਰਾਰ ਦੇ ਦਿੱਤਾ। ਮੁਖੀ ਆਗੂਆਂ ਦੇ ਗ੍ਰਿਫਤਾਰੀ ਵਰੰਟ ਜਾਰੀ ਹੋ ਗਏ। ੧੩-੧੪ ਅਕਤੂਬਰ ਨੂੰ ਸ. ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਸ. ਸਰਮੁਖ ਸਿੰਘ ਝਬਾਲ ਤੇ ਹੋਰ ਮੁਖੀ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਈਆਂ ਨੂੰ ਉਮਰ ਕੈਦ, ਕਾਲੇ ਪਾਣੀ ਦੀ ਤੇ ਕਈਆਂ ਨੂੰ ਫਾਂਸੀ ਦੀ ਸਜਾ ਹੋਈ। ਮੋਹਰਲੀ ਕਤਾਰ ਦੇ ਆਗੂਆਂ ਦੀ ਗ੍ਰਿਫ਼ਤਾਰੀ ਬਾਅਦ ਦੂਸਰੇ ਜਥੇ ਨੂੰ ੭ ਜਨਵਰੀ ੧੯੨੪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਇਕੱਤਰਤਾ ਕਰਦਿਆਂ ਗ੍ਰਿਫ਼ਤਾਰ ਕਰ ਲਿਆ ਗਿਆ। ਦੋ-ਦੋ ਸਾਲ ਕੈਦ ਤੇ ੫੦੦-੫੦੦ ਰੁਪਏ ਦੀ ਸਜਾ ਹੋਈ। ਹੁਣ ਮੋਰਚੇ ਦੀ ਚਰਚਾ ਸਾਰੇ ਦੇਸ਼ ਵਿਚ ਹੋ ਗਈ। ਸਰਕਾਰ ਦੇ ਇਸ ਰਵੱਈਏ ਪ੍ਰਤੀ ਰੋਸ ਲਹਿਰ ਚੁਫੇਰੇ ਫੈਲ ਗਈ।

ਉਸ ਸਮੇਂ **ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥** ਵਾਲੀ ਸਥਿਤੀ ਅਖ਼ਤਿਆਰ ਹੋ ਗਈ, ਖੰਡਤ ਹੋਏ ਸ੍ਰੀ ਅਖੰਡ ਪਾਠ ਸਾਹਿਬ ਨੂੰ ਮੁੜ ਸ਼ੁਰੂ ਕਰਵਾਉਣ ਤੇ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਹੋਏ ਫੈਸਲੇ ਅਨੁਸਾਰ ੯ ਫਰਵਰੀ ੧੯੨੪ ਨੂੰ ਬਸੰਤ ਪੰਚਮੀ ਵਾਲੇ ਦਿਨ ਅਕਾਲੀ ਤੇ ਨਿਰਮਲੇ ਸਿੰਘਾਂ ਦਾ ਪਹਿਲਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਆਦੇਸ਼ ਦੇ ਕੇ ਅੰਬਰੀਂ ਗੂੰਜੇ ਨਾਹਰਿਆਂ ਨਾਲ ਜਥੇਦਾਰ ਊਧਮ ਸਿੰਘ ਵਰਪਾਲ ਦੀ ਅਗਵਾਈ ਵਿਚ ਤੋਰਿਆ ਗਿਆ। ਯਾਦ ਰਹੇ ਕਿ ਇਸ ਜਥੇ ਦੇ ਜਥੇਦਾਰ ਊਧਮ ਸਿੰਘ ਨਾਗੋਕੇ ਨੀਯਤ ਕੀਤੇ ਗਏ ਸਨ ਪਰ ਉਹਨਾਂ ਨੂੰ ਸਰਕਾਰ ਨੇ ਇਕ ਦਿਨ ਪਹਿਲਾਂ ਹੀ ਗ੍ਰਿਫ਼ਤਾਰ ਕਰ ਲਿਆ ਸੀ। ਜਥਾ ਅੰਮ੍ਰਿਤਸਰ ਤੋਂ ਚੱਲ ਕੇ ਤਰਨ ਤਾਰਨ, ਨੁਸ਼ਹਿਰਾ ਪਨੂੰਆਂ, ਸਰਹਾਲੀ, ਮਰਹਾਣਾ, ਪੱਖੋ, ਜੀਰਾ, ਤਲਵੰਡੀ, ਮੁਦਕੀ, ਲੰਡੇ, ਰੋਡੇ ਤੋਂ ਹੁੰਦਾ ਹੋਇਆ ਫਰੀਦਕੋਟ ਰਿਆਸਤ ਵਿਚ ਨਗਰ ਬਰਗਾੜੀ ਜਾ ਪੁੱਜਾ। ਇਥੋਂ ੨੧ ਫਰਵਰੀ ੧੯੨੪, ਨੂੰ ਇਹ ਜਥਾ ਹਜ਼ਾਰਾਂ ਦੀ ਗਿਣਤੀ ਸੰਗਤਾਂ ਨੌਜਵਾਨ, ਬਾਲ-ਬੱਚੇ, ਬੀਬੀਆਂ ਬਜ਼ੁਰਗ ਸ਼ਾਮਲ ਸਨ ਜੈਤੋ ਨੂੰ ਰਵਾਨਾ ਹੋ ਗਿਆ। ਡਾਕਟਰ ਕਿਚਲੂ, ਸ੍ਰੀ ਗਿਡਵਾਨੀ ਅਤੇ ਅਮਰੀਕੀ ਅਖ਼ਬਾਰ 'ਨਿਊ ਟਾਈਮਜ਼' ਦਾ ਪੱਤਰ ਪ੍ਰੇਰਕ ਮਿਸਟਰ ਜਮਾਂਡ ਵੀ ਉਸ ਵੇਲੇ ਜਥੇ ਨਾਲ ਚੱਲ ਰਹੇ ਸਨ।

ਜਥਾ ਗੁਰਬਾਣੀ ਸ਼ਬਦ ਕੀਰਤਨ ਕਰਦਾ ਜਾ ਰਿਹਾ ਸੀ। ਜਥੇ ਨਾਲ ਅੱਗੇ ਪੰਜ ਸਿੰਘ ਨਿਸ਼ਾਨਚੀ ਸਨ। ਫਿਰ ਪੰਜ ਪਿਆਰੇ ਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਸੀ। ਜਥੇ ਨੂੰ ਨਾਭੇ ਦੇ ਅੰਗਰੇਜ਼ ਅਫ਼ਸਰਾਂ ਨੇ ਹੁਕਮ ਸੁਣਾਇਆ ਕਿ ਤੁਸੀਂ ਇਸ ਤੋਂ ਅੱਗੇ ਨਹੀਂ ਜਾ ਸਕਦੇ। ਹੁਕਮਾਂ ਦੀ ਪ੍ਰਵਾਹ ਨਾ ਕਰਦਿਆਂ ਜਥਾ ਗੁਰਦੁਆਰਾ ਟਿੱਬੀ ਸਾਹਿਬ ਵੱਲ ਵੱਧਿਆ ਤਾਂ ਬਿਨਾਂ ਕਾਰਨ ਦੇ ਅੰਗਰੇਜ਼ ਅਫ਼ਸਰ ਵਿਲਸਨ ਜਾਨਸਟਨ ਨੇ ਗੋਲੀ ਚਲਾਉਣ ਹਾ ਇਸ਼ਾਰਾ ਕਰ ਦਿੱਤਾ। ਸਿਪਾਹੀਆਂ ਨੇ ਬੰਦੂਕਾਂ ਚਲਾਈਆਂ, ਮਸ਼ੀਨ ਗੰਨਾਂ ਦੀ ਵਰਤੋਂ ਵੀ ਕੀਤੀ ਗਈ। ਸਿੰਘ ਜ਼ਖ਼ਮੀ ਤੇ ਸ਼ਹੀਦ ਹੋ ਡਿੱਗਦੇ ਗਏ। ਪਰ ਜਥਾ ਮਸਤ ਹਾਥੀ ਦੀ ਚਾਲੇ ਵਰ੍ਹਦੀਆਂ ਗੋਲੀਆਂ ਵਿਚ ਵੀ ਅੱਗੇ ਵੱਧਦਾ ਗਿਆ। ਜ਼ਿਕਰ ਕਰਨਾ ਬਣਦਾ ਹੈ ਉਸ ਬੀਬੀ ਦਾ ਜਿਸ ਦੇ ਕੁੱਛੜ ਚੁੱਕੇ

ਬੱਚੇ ਨੂੰ ਗੋਲੀ ਲੱਗੀ ਤੇ ਉਹ ਸ਼ਹੀਦੀ ਪਾ ਗਿਆ ਪਰ ਸਦਕੇ ਉਸ ਬੀਬੀ ਦੇ ਆਪਣੇ ਜ਼ਿਗਰ ਦੇ ਟੁਕੜੇ ਨੂੰ ਰੇਤ ਤੇ ਪਾ ਕੇ ਫਿਰ ਜਥੇ ਨਾਲ ਜਾ ਰਲੀ। ਸ਼ਹੀਦੀਆਂ ਦੇ ਗੱਫੇ ਛਕਦਾ ਜਥਾ ਗੁਰਦੁਆਰਾ ਟਿੱਬੀ ਸਾਹਿਬ ਪੁੱਜ ਗਿਆ। ਗੋਲੀਆਂ ਨਾਲ ਸੈਂਕੜੇ ਸਿੰਘ ਜ਼ਖਮੀ ਹੋਏ, ੨੨ ਸਿੰਘ ਸ਼ਹੀਦ ਹੋ ਗਏ। ਹੁਣ ਸੰਗਤ ਤੇ ਜਥੇ ਦੇ ਬਾਕੀ ਮੈਂਬਰ ਗ੍ਰਿਫ਼ਤਾਰ ਕਰ ਲਏ ਗਏ। ਸ਼ਹੀਦ ਹੋਏ ਸਿੰਘਾਂ ਵਿਚੋਂ ਜਿੰਨ੍ਹਾਂ ਦੇ ਨਾਮ ਪਤੇ ਮਿਲੇ ੧੭ ਸਿੰਘਾਂ ਦੇ ਨਾਵਾਂ ਦੀ ਸਿਲ ਗੁਰਦੁਆਰਾ ਟਿੱਬੀ ਸਾਹਿਬ ਲਾਈ ਗਈ। ਇੰਡੀਅਨ ਨੈਸ਼ਨਲ ਕਾਂਗਰਸ ਵੱਲੋਂ ਜੈਤੋ ਦੇ ਮੋਰਚੇ ਦੀ ਜਾਣਕਾਰੀ ਲੈਣ ਬਾਰੇ ਪੰਡਤ ਜਵਾਹਰ ਲਾਲ ਨਹਿਰੂ, ਮਿਸਟਰ ਸਨਤਾਨਮ, ਪ੍ਰਿੰਸੀਪਲ ਗਿਡਵਾਨੀ ਜੈਤੋ ਪੁੱਜੇ ਜੋ ਗ੍ਰਿਫ਼ਤਾਰ ਕਰ ਲਏ ਗਏ। ਢਾਈ-ਢਾਈ ਸਾਲ ਦੀ ਸਜਾ ਹੋਈ ਪਰ ਜਲਦੀ ਹੀ ਰਿਹਾਅ ਕਰ ਦਿੱਤੇ ਗਏ।

ਇਸ ਤੋਂ ਪਿੱਛੋਂ ੧੬ ਹੋਰ ੫੦੦-੫੦੦ ਦੇ ਸ਼ਹੀਦੀ ਜਥੇ ਸੰਗਤਾਂ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਲਈ ਰਵਾਨਾ ਹੋਏ। ਇਹਨਾਂ ਵਿਚ ਦੇਸ਼-ਵਿਦੇਸ਼ ਤੋਂ ਪੁੱਜੇ ਸ਼ਹੀਦੀ ਜਥੇ ਵੀ ਸਨ। ਸਰਕਾਰ ਨੇ ਆਖ਼ਰੀ ਜਥੇ ਤੋਂ ਬਿਨਾਂ ਸਭ ਨੂੰ ਗ੍ਰਿਫ਼ਤਾਰ ਕਰ ਲਿਆ। ਕਈ ਜ਼ਖ਼ਮੀ ਹੋ ਸਦਾ ਲਈ ਅਪਾਹਜ ਹੋ ਗਏ, ਕਈ ਜੇਲ੍ਹਾਂ ਅੰਦਰ ਜ਼ਬਰ ਜ਼ੁਲਮ ਸਹਿੰਦੇ ਸ਼ਹੀਦ ਹੋ ਗਏ। ਕੇਵਲ ਨਾਭਾ ਜੇਲ੍ਹ ਅੰਦਰ ਹੀ ੨੦੦ ਤੋਂ ਵੱਧ ਸਿੰਘ ਸ਼ਹੀਦ ਹੋਏ। ਕਈਆਂ ਦੀਆਂ ਜਾਇਦਾਦਾਂ ਕੁਰਕ ਹੋਈਆਂ। ੨੭ ਅਪ੍ਰੈਲ ੧੨੨੫ ਨੂੰ ਇਹਨਾਂ ਵਿਚੋਂ ਇਕ ਜਥਾ ਨਿਰੋਲ ਫ਼ੌਜੀ ਪਿਨਸ਼ਨੀਆਂ ਦਾ ੧੦੧ ਸਿੰਘਾਂ ਦਾ ਸੀ। ਜਿਸ ਨੂੰ ਰਸਤੇ ਵਿਚ ਹੀ ਖ਼ਬਰ ਮਿਲ ਗਈ ਕਿ ਸਰਕਾਰ ਨੇ ਪਾਬੰਦੀ ਉਠਾ ਲਈ ਹੈ।

ਇਧਰ ੭ ਜੁਲਾਈ ੧੯੨੫ ਨੂੰ ਗੁਰਦੁਆਰਾ ਕਾਨੂੰਨ ਬਣ ਗਿਆ। ਤਾਂ ਅਖ਼ੀਰ ਸਰਕਾਰ ਨੇ ਵੀ ਸਿੰਘਾਂ ਦੇ ਰੋਹ ਅੱਗੇ ਝੁਕਦਿਆਂ ੯ ਜੁਲਾਈ, ੧੯੨੫ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੀ ਇਜਾਜਤ ਦੇ ਦਿੱਤੀ। ੨੧ ਜੁਲਾਈ ੧੯੨੫ ਈ. ਨੂੰ ੧੦੧ ਅਖੰਡ ਪਾਠ ਸਾਹਿਬ ਦੀ ਲੜੀ ਸ਼ੁਰੂ ਹੋਈ ੬ ਅਗਸਤ, ੧੯੨੫ ਨੂੰ ੧੦੧ ਪਾਠਾਂ ਦੇ ਭੋਗ ਪਾਏ ਗਏ। ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਤੋਂ ਪਬੰਧੀ ਉਠਾ ਲਈ ਗਈ। ੨੭ ਜੁਲਾਈ, ੧੯੨੫ ਨੂੰ ਮੋਰਚਾ ਜੈਤੋ ਦੇ ਗ੍ਰਿਫ਼ਤਾਰ ਸਿੰਘ ਰਿਹਾਅ ਕਰ ਦਿੱਤੇ ਗਏ। ■

# ਸਿੱਖ ਇਤਿਹਾਸ ਰੀਸਰਚ ਬੋਰਡ ਤੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸਥਾਪਨਾ ਅਤੇ ਕਾਰਜ

*-ਬੀਬੀ ਸਿਮਰਨਜੀਤ ਕੌਰ**

ਇਤਿਹਾਸ ਕੌਮ ਦੀ ਸਮੇਂ-ਸਮੇਂ 'ਤੇ ਅਗਵਾਈ ਕਰਦਾ ਹੈ ਤੇ ਕੌਮ ਅੰਦਰ ਨਵੀਂ ਰੂਹ ਭਰ ਕੇ ਅੱਗੇ ਵਧਣ ਤੇ ਜੂਝਣ ਲਈ ਉਤਸ਼ਾਹ ਅਤੇ ਜਜ਼ਬਾ ਪੈਦਾ ਕਰਦਾ ਹੈ। ਇਤਿਹਾਸਕ ਖੋਜੀਆਂ ਨੂੰ ਸਦਾ ਇਹ ਗਿਲਾ ਰਿਹਾ ਹੈ ਕਿ ਸਿੱਖਾਂ ਨੇ ਇਤਿਹਾਸ ਰਚਿਆ ਹੈ, ਪਰੰਤੂ ਲਿਖਿਆ ਅਤੇ ਸਾਂਭਿਆ ਨਹੀਂ। ਬਾਵਾ ਬੁੱਧ ਸਿੰਘ ਨੇ ਆਪਣੇ ਇਕ ਲੇਖ ਰਾਹੀਂ ਇਤਿਹਾਸ ਦੀ ਸੰਭਾਲ ਸਬੰਧੀ ਆਪਣੀ ਇੱਛਾ ਅਤੇ ਚਿੰਤਾ ਜ਼ਾਹਰ ਕੀਤੀ ਹੈ, "ਜ਼ਰੂਰੀ ਹੈ ਕਿ ਜਾਂ ਤੇ ਅਸੀਂ ਸਿੱਖ ਇਤਿਹਾਸ ਸਭਾ ਕਾਇਮ ਕਰੀਏ ਜਾਂ ਸਿੱਖ ਇਤਿਹਾਸ ਦੀ ਕੁਰਸੀ ਖ਼ਾਲਸਾ ਕਾਲਜ ਵਿਚ ਜਾਂ ਹੋਰ ਕਿਸੇ ਕੇਂਦਰੀ ਥਾਂ ਕਾਇਮ ਕਰੀਏ ਜਿਥੇ ਇਤਿਹਾਸ ਸੰਬੰਧੀ ਪੁਸਤਕਾਂ ਇਕੱਠੀਆਂ ਕੀਤੀਆਂ ਜਾਣ, ਵਲਾਇਤ ਵਾਲੀਆਂ ਪੁਸਤਕਾਂ ਦੇ ਉਤਾਰੇ ਮੰਗਾਏ ਜਾਣ।"[੧] ਸ. ਕਰਮ ਸਿੰਘ ਹਿਸਟੋਰੀਅਨ, ਬਾਵਾ ਬੁੱਧ ਸਿੰਘ ਅਤੇ ਹੋਰ ਪੰਥ ਦਰਦੀਆਂ ਦੁਆਰਾ ਸਿੱਖ ਇਤਿਹਾਸ, ਇਤਿਹਾਸ ਦੀ ਪੜਤਾਲ, ਲੇਖਣ ਅਤੇ ਇਤਿਹਾਸਕ ਸ੍ਰੋਤਾਂ ਦੀ ਸੰਭਾਲ ਦਾ ਜੋ ਸੁਪਨਾ ਵੇਖਿਆ ਗਿਆ ਉਸ ਨੂੰ ਨੇਪਰੇ ਚਾੜ੍ਹਨ ਦਾ ਪਹਿਲਾ ਉਪਰਾਲਾ ਇਨ੍ਹਾਂ ਸੱਜਣਾਂ ਦੁਆਰਾ ਹੀ ੧੯੨੯ ਵਿਚ ਹੋਇਆ ਜਦੋਂ "੨੨ ਦਸੰਬਰ ੧੯੨੯ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਇਕ ਆਰੰਭਕ ਮੀਟਿੰਗ ਕੀਤੀ ਗਈ ਤੇ ਸਿੱਖ ਸੁਸਾਇਟੀ ਇਤਿਹਾਸ ਕਾਇਮ ਕੀਤੀ ਗਈ। ਸਰਦਾਰ ਕਰਮ ਸਿੰਘ ਜੀ ਨੂੰ ਇਸ ਦਾ ਸਕੱਤਰ ਬਣਾਇਆ ਗਿਆ"[੨] ਇਸੇ ਸਮੇਂ ਦੌਰਾਨ ਖ਼ਾਲਸਾ ਕਾਲਜ ਨੇ ਕਰਮ ਸਿੰਘ ਹਿਸਟੋਰੀਅਨ ਨੂੰ ੨੫੦ ਰੁ. ਮਹੀਨਾ ਤਨਖ਼ਾਹ ਦੀ ਪੇਸ਼ਕਸ਼ ਕੀਤੀ ਅਤੇ ਖ਼ਾਲਸਾ ਕਾਲਜ (ਅੰਮ੍ਰਿਤਸਰ) ਵਿਖੇ ਸਿੱਖ ਇਤਿਹਾਸਕ ਖੋਜ ਦਾ ਮਹਿਕਮਾ ਸ਼ੁਰੂ ਕਰਨ ਦਾ ਵਿਚਾਰ ਬਣਾਇਆ ਜੋ ਕਿਸੇ ਕਾਰਨ ਨੇਪਰੇ ਨਾ ਚੜ੍ਹ ਸਕਿਆ। ਸੰਨ ੧੯੩੦ ਵਿਚ ਹੀ ਬਾਵਾ ਬੁੱਧ ਸਿੰਘ ਦੇ ਯਤਨਾਂ ਸਦਕਾ ਲਾਹੌਰ ਵਿਖੇ 'ਸਿੱਖ ਹਿਸਟੋਰੀਕਲ ਸੋਸਾਇਟੀ' ਦੀ ਨੀਂਹ ਰੱਖੀ ਗਈ ਅਤੇ ਇਸੇ ਸਮੇਂ ਦਸੰਬਰ ੧੯੩੦ ਵਿਚ ਖ਼ਾਲਸਾ ਕਾਲਜ ਵਿਖੇ 'ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ' ਕਾਇਮ ਕੀਤਾ ਗਿਆ ਅਤੇ ਸ. ਜਗਤ ਸਿੰਘ ਦੀ ਨਿਯੁਕਤੀ ਕੀਤੀ ਗਈ। ਕੁਝ ਸਮੇਂ ਬਾਅਦ ਹੀ ਬਾਵਾ ਬੁੱਧ ਸਿੰਘ ਜੀ ਦੇ ਚਲਾਣੇ ਪਿੱਛੋਂ ਲਾਹੌਰ ਵਿਖੇ ਸਥਾਪਤ ਹਿਸਟੋਰੀਕਲ ਸੋਸਾਇਟੀ ਲਗਪਗ ਖ਼ਤਮ ਹੀ ਹੋ ਗਈ। ਸਿੱਖ ਇਤਿਹਾਸ ਪ੍ਰਤੀ ਰੁਚੀ ਪੈਦਾ ਕਰਨ, ਇਤਿਹਾਸਕ ਸ੍ਰੋਤਾਂ ਦੀ ਸੰਭਾਲ ਅਤੇ ਖੋਜ ਕਾਰਜਾਂ ਲਈ ਖ਼ਾਲਸਾ ਕਾਲਜ ਦਾ ਵਡਮੁੱਲਾ ਯੋਗਦਾਨ ਰਿਹਾ ਹੈ। ਇਤਿਹਾਸਕ ਵਿਦਵਾਨਾਂ ਦੀ ਇਤਿਹਾਸਕ ਖੋਜ ਅਤੇ ਸ੍ਰੋਤਾਂ ਦੀ ਸੰਭਾਲ ਸਬੰਧੀ ਚਿੰਤਾ ਅਤੇ ਉਹਨਾਂ ਦੇ ਨਿਰੰਤਰ ਯਤਨਾਂ ਸਦਕਾ ੧੦ ਫ਼ਰਵਰੀ ੧੯੪੫ ਈ. ਨੂੰ 'ਖ਼ਾਲਸਾ ਕਾਲਜ ਅੰਮ੍ਰਿਤਸਰ' ਵਿਖੇ ਇਤਿਹਾਸਕ ਪ੍ਰੇਮੀਆਂ ਅਤੇ ਪੰਥ ਦਰਦੀਆਂ ਦਾ ਇਕੱਠ ਹੋਇਆ ਅਤੇ 'ਸਿੱਖ ਹਿਸਟਰੀ ਸੋਸਾਇਟੀ' ਦੀ ਨੀਂਹ ਰੱਖੀ ਗਈ। ਕਾਲਜ ਵਿਖੇ ਹੋਈ ਇਸ ਇਕਤ੍ਰਤਾ ਦੀ ਪ੍ਰਧਾਨਗੀ ਪੰਜਾਬ ਦੇ ਅੰਤਿਮ ਮਹਾਰਾਜਾ ਦਲੀਪ ਸਿੰਘ ਜੀ ਦੀ ਸ਼ਹਿਜ਼ਾਦੀ ਬੰਬਾ ਸਦਰਲੈਂਡ ਨੇ ਕੀਤੀ। ਸ਼ਾਹਿਜ਼ਾਦੀ ਬੰਬਾ ਸਦਰਲੈਂਡ ਵੱਲੋ ਦਿੱਤੇ ਪ੍ਰਧਾਨਗੀ ਭਾਸ਼ਣ ਦਾ ਉਲਥਾ ਇਸ ਤਰ੍ਹਾਂ ਹੈ:

*"ਮੈਨੂੰ ਅੱਜ ਤੁਹਾਡੇ ਵਿਚ ਹੋਣ ਨਾਲ ਬੜੀ ਪ੍ਰਸੰਨਤਾ ਹੋ ਰਹੀ ਹੈ। ਮੈਨੂੰ ਸਿੱਖ ਹਿਸਟਰੀ ਸੋਸਾਇਟੀ ਦੇ ਆਰੰਭਕ ਦੀਵਾਨ ਦੀ ਪ੍ਰਧਾਨਗੀ ਲਈ ਸੱਦ ਕੇ ਤੁਸਾਂ ਜੋ ਮਾਣ ਬਖ਼ਸ਼ਿਆ ਹੈ, ਉਸ ਲਈ ਮੈਂ ਆਪ ਦਾ*

---

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ।*

*ਧੰਨਵਾਦ ਕਰਦੀ ਹਾਂ। ਕਿਸੇ ਕੌਮ ਵਾਸਤੇ ਇਹੋ ਜਿਹੀ ਸੋਸਾਇਟੀ ਦਾ ਹੋਣਾ ਇੱਕ ਬੜੀ ਵੱਡੀ ਗੱਲ ਹੈ ਅਤੇ ਹਰ ਕਿਸੇ ਨੂੰ ਇਸ ਦੇ ਮੋਢੀਆਂ ਦਾ ਸ਼ੁਕਰ-ਗੁਜ਼ਾਰ ਹੋਣਾ ਚਾਹੀਦਾ ਹੈ।*

*ਇਹ ਇਕ ਬੜੀ ਤਰਸਯੋਗ ਗੱਲ ਹੈ ਕਿ ਸਾਡੇ ਬਜ਼ੁਰਗਾਂ ਨੇ ਇਤਿਹਾਸ ਵੱਲ ਕੋਈ ਗੌਹ ਨਹੀਂ ਕੀਤਾ ਅਤੇ ਇਸ ਦਾ ਜੋ ਥੋੜ੍ਹਾ-ਬਹੁਤ ਪਤਾ ਲੱਗਦਾ ਹੈ ਉਹ ਹੋਰਨਾਂ ਦੀਆਂ ਲਿਖ਼ਤਾਂ ਤੇ ਪੁਰਾਤਨ ਨਿਸ਼ਾਨਾਂ ਤੋਂ ਹੀ ਹੈ। ਸਿੱਖ ਇਤਿਹਾਸ ਦਾ ਆਰੰਭ ਮਹਾਨ ਉੱਚੇ ਤੇ ਸੁੱਚੇ ਗੁਰੂ ਸਾਹਿਬਾਂ ਤੋਂ ਹੁੰਦਾ ਹੈ ਜਿਨ੍ਹਾਂ ਦੇ ਜੀਵਨ ਆਉਣ ਵਾਲੇ ਸਿੱਖਾਂ ਅਤੇ ਮਨੁੱਖ-ਮਾਤ੍ਰ ਲਈ ਆਮ ਕਰਕੇ ਹੈਰਾਨ ਕਰ ਦੇਣ ਵਾਲੀਆਂ ਮਿਸਾਲਾਂ ਹਨ।*

*ਇਸ ਤੋਂ ਬਾਅਦ ਮਹਾਨ ਸੂਰਬੀਰ ਯੋਧਿਆਂ ਦਾ ਸਮਾਂ ਆਉਂਦਾ ਹੈ ਜਿਸ ਵਿਚ ਕਿ ਮੈਨੂੰ ਇਹ ਕਹਿਣ ਦਾ ਮਾਣ ਹੈ, ਮੇਰੇ ਬਜ਼ੁਰਗ ਸ੍ਰਦਾਰ ਨੌਧ ਸਿੰਘ, ਚੜ੍ਹਤ ਸਿੰਘ ਤੇ ਮਹਾਂ ਸਿੰਘ ਉੱਘੇ ਹੋਏ ਹਨ। ਇਸ ਤੋਂ ਭੀ ਜ਼ਿਆਦਾ ਮਾਣ ਮੈਨੂੰ ਇਸ ਗੱਲ ਦਾ ਹੈ ਕਿ ਮੈਂ ਸਿੱਖ ਸਾਮਰਾਜ ਦੇ ਨਿਆਇਕਾਰੀ ਤੇ ਉਦਾਰ-ਚਿੱਤ ਸਮਰਾਟ ਮਹਾਰਾਜਾ ਰਣਜੀਤ ਸਿੰਘ ਦੀ ਪੋਤਰੀ ਹਾਂ। ਉਹ ਸਾਰੇ ਪੰਜਾਬ-ਵਾਸੀਆਂ ਦਾ, ਭਾਵੇਂ ਕਿਸੇ ਭੀ ਧਰਮ ਦੇ ਅਨੁਯਾਈ ਸਨ, ਇੱਕੋ ਜਿਹਾ ਧਿਆਨ ਰੱਖਦੇ ਸਨ। ਉਹ ਧਰਮ ਸਬੰਧੀ ਕੋਈ ਵਿਤਕਰਾ ਨਹੀਂ ਸਨ ਕਰਦੇ, ਸਾਰੇ ਹੀ ਸੁੱਖ-ਭਰੇ ਇਤਫ਼ਾਕ ਨਾਲ ਰਹਿੰਦੇ ਸਨ। ਉਹਨਾਂ ਦੀ ਇਹ ਇੱਛਾ ਕਿ ਸਭ ਸੁਖੀ ਤੇ ਖ਼ੁਸ਼ਹਾਲ ਵੱਸਣ, ਪੂਰੀ ਹੋ ਗਈ ਸੀ।*

*ਵਾਹਿਗੁਰੂ ਕਰੇ ਕਿ ਪੰਜਾਬੀ ਸਦੀਵੀਂ ਇਕੱਠੇ ਰਹਿਣ ਅਤੇ ਬੁਰਾ ਸੋਚਣ ਵਾਲਿਆਂ ਦੀਆਂ ਚਾਲਾਂ ਦਾ ਟਾਕਰਾ ਕਰ ਸਕਣ। ਵਾਹਿਗੁਰੂ ਕਰੇ ਕਿ ਸਿੱਖਾਂ ਦਾ ਇਤਿਹਾਸ ਇਸ ਗੁਰੂ- ਵਰੋਸਾਈ ਭੂਮੀ ਵਿਚ ਸ਼ਾਂਤੀ ਕਾਇਮ ਰੱਖਣ ਲਈ ਸਹਾਈ ਹੋਵੇ।'*[੩] (ਬੰਬਾ ਸਦਰਲੈਂਡ)

"ਸਿੱਖ ਹਿਸਟਰੀ ਸੋਸਾਇਟੀ ਨੇ ਕਾਇਮ ਹੁੰਦਿਆਂ ਸਾਰ ਫ਼ੈਸਲਾ ਕੀਤਾ ਸੀ ਕਿ ਸੋਸਾਇਟੀ ਵੱਲੋਂ 'ਤਿਮਾਹੀ ਪੱਤ੍ਰ' ਜਾਰੀ ਕਰ ਕੇ ਕੌਮ ਨੂੰ ਸਿੱਖ ਤਵਾਰੀਖ਼ ਦੀ ਸਹੀ ਵਾਕਫ਼ੀਅਤ ਪਹੁੰਚਾਈ ਜਾਇਆ ਕਰੇਗੀ ਅਤੇ ਇਤਿਹਾਸ ਲਿਖਾਰੀਆਂ ਵਾਸਤੇ ਜ਼ਰੂਰੀ ਤੇ ਨਿੱਗਰ ਮਸਾਲਾ ਮੁਹੱਈਆ ਕਰਨ ਲਈ ਪੁਰਾਤਨ ਲਿਖਤਾਂ ਢੂੰਡ ਭਾਲ ਕੇ ਪ੍ਰਕਾਸ਼ਤ ਕੀਤੀਆਂ ਜਾਣਗੀਆਂ।"[੪] ਇਸ ਤੋਂ ਬਾਅਦ ਕਮੇਟੀ ਦੀ ਪਹਿਲੀ ਇਕੱਤ੍ਰਤਾ ੨੯ ਅਪ੍ਰੈਲ ੧੯੪੫ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 'ਤੇਜਾ ਸਿੰਘ ਸਮੁੰਦਰੀ ਹਾਲ' ਵਿਖੇ ਹੋਈ ਜਿਥੇ ਸੋਸਾਇਟੀ ਦੇ ਨਿਯਮ ਅਤੇ 'ਕਾਰਜ ਸਾਧਕ ਕਮੇਟੀ' ਬਣਾਈ ਗਈ। ਸੋਸਾਇਟੀ ਦੇ ਬੋਰਡ ਆਫ਼ ਕੰਟਰੋਲ ਦੀ ੭ ਜੇਠ ੨੦੦੨ (੨੦ ਮਈ ੧੯੪੫) ਦੀ ਇਕੱਤ੍ਰਤਾ ਵਿਚ ਪ੍ਰਵਾਨ ਹੋਇਆ ਕਿ "ਸਭ ਤੋਂ ਪਹਿਲਾਂ ਸੋਸਾਇਟੀ ਵੱਲੋਂ ਸਿੱਖਾਂ ਦਾ ਸਮੁੱਚਾ ਇਤਿਹਾਸ ਗੁਰੂ ਨਾਨਕ ਤੋਂ ਲੈ ਕੇ ਅੱਜ ਤਕ ਲਿਖਿਆ ਜਾਵੇ (ਮਤਾ ਨੰ. ੩) ਇਹ ਕੰਮ ਬੋਰਡ ਨੇ ਪ੍ਰੋਫੈਸਰ ਤੇਜਾ ਸਿੰਘ 'ਤੇ ਪ੍ਰੋਫੈਸਰ ਗੰਡਾ ਸਿੰਘ ਦੇ ਸਪੁਰਦ ਕੀਤਾ; ਅਤੇ ਬਾਬਾ ਪ੍ਰੇਮ ਸਿੰਘ, ਪ੍ਰੋਫੈਸਰ ਗੁਰਮੁਖ ਨਿਹਾਲ ਸਿੰਘ ਤੇ ਬਾਵਾ ਹਰਕਿਸ਼ਨ ਸਿੰਘ ਨੂੰ ਇਸ ਦੀ ਪੜਤਾਲ ਆਦਿ ਲਈ ਨਿਯਤ ਕੀਤਾ।"[੫] ਇਸ ਅਨੁਸਾਰ ਇਤਿਹਾਸ ਦੀ ਪਹਿਲੀ ਜਿਲਦ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ੧੭੬੪ ਈ. ਤਕ) ਜਲਦ ਹੀ ਮੁਕੰਮਲ ਕਰ ਲਈ ਗਈ। ਇਸ ਤੋਂ ਇਲਾਵਾ ਵਿਧੀਬੱਧ ਢੰਗ ਨਾਲ ਪੰਥਕ ਡਾਇਰੀ ਤਿਆਰ ਕਰਨ ਦਾ ਕੰਮ ਵੀ ਵਿਦਵਾਨਾਂ ਨੂੰ ਸੌਂਪਿਆ ਗਿਆ। ਸ਼੍ਰੋਮਣੀ ਕਮੇਟੀ ਦੀ ੧੦ ਮਾਰਚ ੧੯੪੫ ਈ. ਦੀ ਜਨਰਲ ਇਕੱਤ੍ਰਤਾ ਵਿਚ ਸਿੱਖ ਇਤਿਹਾਸ ਦੀ ਖੋਜ ਲਈ ਇਕ 'ਸਿੱਖ ਸੈਂਟਰਲ ਲਾਇਬ੍ਰੇਰੀ ਕਾਇਮ' ਕਰਨ ਸੰਬੰਧੀ ਤਜਵੀਜ਼ ਰੱਖੀ ਗਈ।

ਅਪ੍ਰੈਲ ੧੯੪੬ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਬੋਰਡ ਦੀ ਸਰਪ੍ਰਸਤੀ ਦਾ ਜ਼ਿੰਮਾ ਲਿਆ ਅਤੇ ਇਸ ਦੇ ਅਹੁਦੇਦਾਰਾਂ ਵਜੋਂ ਬਾਬਾ ਪ੍ਰੇਮ ਸਿੰਘ ਹੋਤੀ ਨੂੰ 'ਪ੍ਰਧਾਨ', ਪ੍ਰੋ. ਤੇਜਾ ਸਿੰਘ 'ਮੀਤ ਪ੍ਰਧਾਨ' ਅਤੇ ਡਾ. ਗੰਡਾ ਸਿੰਘ ਦੀ 'ਸਕੱਤਰ' ਵਜੋਂ ਚੋਣ ਹੋਈ, ਇਸ ਤੋਂ ਇਲਾਵਾ ਬੋਰਡ ਆਫ ਕੰਟਰੋਲ ਦੇ ੧੦ ਮੈਂਬਰ ਬਣਾਏ ਗਏ।

ਸੋਸਾਇਟੀ ਦੇ ਮੁੱਖ ਉਦੇਸ਼ਾਂ, ਸਿੱਖ ਇਤਿਹਾਸ ਸਬੰਧੀ ਖੋਜ ਅਤੇ ਲਾਇਬ੍ਰੇਰੀ ਦੀ ਆਰੰਭਤਾ ਸਬੰਧੀ ਯੋਜਨਾਵਲੀ ਪ੍ਰਕਾਸ਼ਿਤ ਕੀਤੀ ਗਈ। "ਇਸ ਸੋਸਾਇਟੀ ਨੇ ਸਭ ਤੋਂ ਪਹਿਲਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ' ਦੇ ਮੁਖੀ ਅਹੁਦੇਦਾਰਾਂ ਨੂੰ ਪ੍ਰੇਰ ਕੇ, 'ਸਿੱਖ ਰੈਫ਼ਰੈਂਸ ਲਾਇਬ੍ਰੇਰੀ', ਅਪ੍ਰੈਲ ੧੯੪੬ ਵਿਚ ਹੀ ਕਾਇਮ ਕਰਵਾਈ। ਜਿਸ ਦੀ ਪੂਰਣਤਾ 'ਤੇ ਸੰਭਾਲ ਦੀ ਜ਼ਿੰਮੇਵਾਰੀ ਭੀ 'ਸਿੱਖ ਹਿਸਟਰੀ ਸੋਸਾਇਟੀ ਨੂੰ ਸੌਂਪੀ ਗਈ।"[੬] ਸ. ਰਣਧੀਰ ਸਿੰਘ ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਗੁਰਦੁਆਰਾ ਇੰਸਪੈਕਟਰ ਵਜੋਂ ਸੇਵਾ ਨਿਭਾਅ ਰਹੇ ਸਨ ਅਤੇ ਨਾਲ ਹੀ ਸੋਸਾਇਟੀ ਦੇ ਖੋਜ ਕਾਰਜਾਂ ਵਿਚ ਜੁਟੇ ਸਨ, ਉਹਨਾਂ ਦੀ ਯੋਗਤਾ ਅਤੇ ਲਗਨ ਨੂੰ ਵੇਖਦਿਆਂ ਉਹਨਾਂ ਨੂੰ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਵਜੋ ਨਿਯੁਕਤ ਕੀਤਾ ਗਿਆ। ਇਸ ਲਾਇਬ੍ਰੇਰੀ ਵਿਖੇ ਖੋਜੀ, ਵਿਦਵਾਨ ਇਥੇ ਹੀ ਬੈਠ ਕੇ ਖੋਜ ਕਾਰਜ ਕਰ ਸਕਣ ਇਸ ਮੰਤਵ ਲਈ 'ਸਿੱਖ ਸੈਂਟਰਲ ਲਾਇਬ੍ਰੇਰੀ' ਦਾ ਨਾਮ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਰੱਖ ਦਿੱਤਾ ਗਿਆ, ਤਾਂ ਜੋ ਕਿਸੇ ਵੀ ਮੰਤਵ ਲਈ ਪੁਸਤਕਾਂ ਜਾਂ ਕੋਈ ਵੀ ਦੁਰਲੱਭ ਸਮੱਗਰੀ ਇੱਥੋਂ ਬਾਹਰ ਨਾ ਜਾ ਸਕੇ। ਇਸ ਤੋਂ ਇਲਾਵਾ 'ਦਰਬਾਰ ਸਾਹਿਬ ਕਮੇਟੀ' ਨੂੰ ਬੇਨਤੀ ਕੀਤੀ ਗਈ ਕਿ ਉਹ ਆਪਣੀ ਪ੍ਰਕਾਸ਼ਤ ਸਕੀਮ ਅਨੁਸਾਰ ਘੰਟਾ ਘਰ ਵਾਲੀ ਥਾਂ ਚੜ੍ਹਦੇ ਦਰਵਾਜ਼ੇ ਦੇ ਦੋਹੀਂ ਪਾਸੀਂ ਬੁੰਗੇ ਇਸ ਢੰਗ ਨਾਲ ਬਣਾਉਣ ਕਿ ਉਹਨਾਂ ਵਿਚ ਇਕ ਪਾਸੇ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਤੇ ਦੂਜੇ ਪਾਸੇ ਉਸ ਨਾਲ ਸੰਬੰਧਿਤ 'ਸਿੱਖ ਅਜਾਇਬ ਘਰ' ਤੇ 'ਤਸਵੀਰ ਘਰ' ਖੋਲ੍ਹੇ ਜਾ ਸਕਣ।"[੭]

ਸੋਸਾਇਟੀ ਦੀ ਸਬ-ਕਮੇਟੀ ਦੀ ਮੰਗ ਅਨੁਸਾਰ ੮ ਅਪ੍ਰੈਲ ੧੯੪੬ ਈ. ਵਿਚ 'ਬੋਰਡ ਆਫ ਕੰਟਰੋਲ' ਨੇ ਪ੍ਰੋ. ਤੇਜਾ ਸਿੰਘ, ਸਰਦਾਰ ਈਸ਼ਰ ਸਿੰਘ 'ਮਝੈਲ', ਸਰਦਾਰ ਸੋਹਨ ਸਿੰਘ (ਹੈਡ ਲਾਇਬ੍ਰੇਰੀਅਨ, ਸ. ਦਿਆਲ ਸਿੰਘ ਪਬਲਿਕ ਲਾਇਬ੍ਰੇਰੀ ਲਾਹੌਰ) ਤੇ ਸਕੱਤਰ (ਡਾ. ਗੰਡਾ ਸਿੰਘ) ਦੀ ਸਬ-ਕਮੇਟੀ ਬਣਾਈ ਜੋ ੧੦ ਅਪ੍ਰੈਲ ੧੯੪੬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਜਥੇਦਾਰ ਮੋਹਨ ਸਿੰਘ ਨੂੰ ਮਿਲੀ ਅਤੇ ਇਸ ਸਬੰਧੀ ਹੋਈ ਗੱਲਬਾਤ ਦੇ ਆਧਾਰ 'ਤੇ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਦੇ ਮਤਾ ਨੰ. ੮੨੨ ਮਿਤੀ ੨੭-੪-੧੯੪੬ ਰਾਹੀਂ ਕੁਝ ਫੈਸਲੇ ਪ੍ਰਵਾਨ ਹੋਏ ਕਿ ਸੈਂਟਰਲ ਸਿੱਖ ਲਾਇਬ੍ਰੇਰੀ ਖੋਲ੍ਹਣ ਦਾ ਫੈਸਲਾ ਅੰਤ੍ਰਿਗ ਕਮੇਟੀ ਦੇ ਮਤਾ ਨੰ: ੪੯੦ ਮਿਤੀ ੨੦-੪-੪੫ ਰਾਹੀਂ ਹੋ ਚੁੱਕਾ ਹੋਇਆ ਹੈ, ਕਿਤਾਬਾਂ ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ ਦੁਆਰਾ ਖਰੀਦੀਆਂ ਜਾਣਗੀਆਂ ਤੇ ਉਸ ਦੇ ਸਕੱਤਰ ਕੋਲ ਇਕ ਸਮੇਂ ਇੱਕ ਹਜ਼ਾਰ ਰੁਪਏ ਤਕ ਦੀਆਂ ਕਿਤਾਬਾਂ ਖ਼ਰੀਦਣ ਦਾ ਅਧਿਕਾਰ ਹੋਵੇਗਾ, ਲਾਇਬ੍ਰੇਰੀਅਨ ਦੀ ਨਿਯੁਕਤੀ ਸਿੱਖ ਹਿਸਟਰੀ ਸੋਸਾਇਟੀ ਦੀ ਸਿਫਾਰਿਸ਼ ਅਨੁਸਾਰ ਹੋਵੇਗੀ, ਸ਼੍ਰੋਮਣੀ ਕਮੇਟੀ ਦੇ ਜੋ ਮੁਲਾਜ਼ਮ ਹਿਸਟਰੀ ਖੋਜ ਕਾਰਜ 'ਤੇ ਲੱਗੇ ਹਨ, ਸੋਸਾਇਟੀ ਦੀ ਹਿਦਾਇਤ ਅਤੇ ਨਿਗਰਾਨੀ ਅਨੁਸਾਰ ਕਾਰਜ ਕਰਨਗੇ। ਇਸ ਤੋਂ ਇਲਾਵਾ ਹੋਰ ਵੀ ਕੁਝ ਨਿਯਮ ਤੈਅ ਹੋਏ ਅਤੇ ਇਹ ਸੋਸਾਇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹਿੱਸਾ ਬਣ ਗਈ। ਆਖ਼ਰ ੯ ਫਰਵਰੀ ੧੯੪੭ ਈ. ਵਿਚ ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਖੋਲ੍ਹਣ ਦੀ ਰਸਮ ਹੋਈ ਅਤੇ 'ਗੁਰੂ ਰਾਮਦਾਸ ਨਿਵਾਸ' ਦੇ ਹਾਲ ਨੰਬਰ ੪ ਵਿਚ ਇਹ ਲਾਇਬ੍ਰੇਰੀ ਕਾਇਮ ਹੋ ਗਈ। ਇਸ ਲਾਇਬਰੇਰੀ ਦਾ ਮੰਤਵ ਸਿੱਖ ਇਤਿਹਾਸ, ਸਿੱਖ ਧਰਮ, ਸਿੱਖ ਸਾਹਿਤ ਸਬੰਧੀ ਲਿਖਿਆ-ਛਪਿਆ, ਅਣ-ਛਪਿਆ ਖ਼ਜ਼ਾਨਾ ਇੱਕ ਥਾਂ ਇਕੱਤਰ ਕਰਨਾ ਸੀ ਤਾਂ ਜੋ ਇਤਿਹਾਸਕ ਖੋਜ ਦੇ ਕਾਰਜ ਸੁਚੱਜੇ ਢੰਗ ਨਾਲ ਨੇਪਰੇ ਚੜ੍ਹ ਸਕਣ। ਲਾਇਬ੍ਰੇਰੀ ਵਿਖੇ ਸਿੱਖ ਇਤਿਹਾਸ, ਗੁਰੂ ਇਤਿਹਾਸ ਸਬੰਧੀ ਮੂਲ ਸ੍ਰੋਤ, ਹੱਥ ਲਿਖਤ ਖਰੜੇ, ਪੋਥੀਆਂ, ਪੁਰਾਣੇ ਰਿਕਾਰਡ, ਦੁਰਲੱਭ ਪੁਸਤਕਾਂ, ਹੁਕਮਨਾਮੇ, ਸਨਦਾਂ, ਤਸਵੀਰਾਂ ਆਦਿ ਰੱਖੀਆਂ ਜਾਣ ਲੱਗੀਆਂ। ਇਸ ਤੋਂ ਪਹਿਲਾਂ 'ਗੁਰੂ ਰਾਮਦਾਸ ਲਾਇਬ੍ਰੇਰੀ' ਵੀ ਸੰਨ ੧੯੨੯ ਤੋਂ 'ਗੁਰੂ ਰਾਮਦਾਸ ਨਿਵਾਸ' ਵਿਖੇ ਹੀ ਚੱਲ ਰਹੀ ਸੀ। ਲਾਇਬ੍ਰੇਰੀ ਵਿਖੇ ਆਉਣ ਵਾਲੇ ਬਾਹਰਲੇ ਖੋਜੀਆਂ ਲਈ ਰਿਹਾਇਸ਼ ਦੇ ਪ੍ਰਬੰਧ ਗੁਰੂ ਨਾਨਕ ਨਿਵਾਸ ਵਿਖੇ ਕੀਤੇ ਜਾਂਦੇ ਸਨ।

'ਸਿੱਖ ਹਿਸਟਰੀ ਸੋਸਾਇਟੀ' ਦਾ ਖੋਜ ਕਾਰਜ ਅਸਲ ਮਾਇਨਿਆਂ ਵਿਚ ਡਾ. ਗੰਡਾ ਸਿੰਘ, ਸ. ਰਣਧੀਰ ਸਿੰਘ (ਰੀਸਰਚ ਸਕਾਲਰ) ਅਤੇ ਮੁਨਸ਼ੀ ਫੈਜ਼ੁਲ ਹੱਕ (ਉਰਦੂ ਫਾਰਸੀ ਦੇ ਵਿਦਵਾਨ) ਦੇ ਉੱਦਮਾਂ ਅਤੇ ਮਿਹਨਤ ਸਦਕਾ ਚੱਲ ਰਿਹਾ ਸੀ। ਮੁਨਸ਼ੀ ਫ਼ੈਜ਼ੁਲ ਹੱਕ ਜੋ ਉਰਦੂ ਫ਼ਾਰਸੀ ਦੇ ਚੰਗੇ ਵਿਦਵਾਨ ਲਿਖਾਰੀ ਸਨ, ਰਾਹੀਂ ਫ਼ਾਰਸੀ ਦੀਆਂ ਦੁਰਲੱਭ ਪੁਸਤਕਾਂ ਦੇ ਉਤਾਰੇ ਕਰਵਾਉਣ ਦਾ ਕਾਰਜ ਅਰੰਭਿਆ ਗਿਆ। ਉਹਨਾਂ ਕੁਝ ਸਮੇਂ ਵਿਚ ਹੀ ਗੁਰੂ ਨਾਨਕ ਜੰਤਰੀ ਦੀਆਂ ਚਾਰ ਜਿਲਦਾਂ (੧੪੬੯ ਤੋਂ ੧੬੫੦ ਈ.) ਲਿਖ ਲਈਆਂ ਸਨ, ੧੯੪੭

ਅਗਸਤ ਵਿਚ ਉਹ ਸਿੱਖ ਹਿਸਟਰੀ ਸੋਸਾਇਟੀ ਦੇ ਕਾਰਜ ਤੋਂ ਫ਼ਾਰਗ ਹੋ ਗਏ ਜਿਸ ਕਾਰਨ ਇਹ ਕਾਰਜ ਅਧੂਰਾ ਰਹਿ ਗਿਆ। 'ਸਿੱਖ ਹਿਸਟਰੀ ਸੋਸਾਇਟੀ' ਦਾ ਮੰਤਵ ਸਿੱਖ ਇਤਿਹਸ ਦੀ ਖੋਜ ਲਈ ਉਤਸ਼ਾਹ ਪੈਦਾ ਕਰਨਾ, ਖੋਜ ਸਬੰਧੀ ਇਤਿਹਾਸਕ ਪੱਤਰਾਂ ਰਾਹੀਂ ਦੁਰਲੱਭ ਇਤਿਹਾਸ ਨੂੰ ਪਾਠਕਾਂ ਤਕ ਪਹੁੰਚਾਉਣਾ, ਕਿਤਾਬੀ ਰੂਪ ਵਿਚ ਇਤਿਹਾਸ ਨੂੰ ਛਾਪਣਾ ਅਤੇ ਦੁਰਲੱਭ ਹੱਥ-ਲਿਖਤ ਖਰੜਿਆਂ ਅਤੇ ਇਤਿਹਾਸ ਦੀ ਸੰਭਾਲ ਕਰਨਾ ਸੀ। 'ਸਿੱਖ ਹਿਸਟਰੀ ਸੋਸਾਇਟੀ' ਨੇ ਛੇ-ਸੱਤ ਸਾਲਾਂ ਦੇ ਵਕਫ਼ੇ ਵਿਚ ਹੀ ਕਈ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ, ਜਿਨ੍ਹਾਂ ਵਿਚ 'ਮਾਖਜ਼ਿ ਤਵਾਰੀਖਿ-ਸਿੱਖਾਂ' (ਫ਼ਾਰਸੀ), 'ਔਰਾਕਿ ਪ੍ਰੀਸ਼ਾਨ-ਤਵਾਰੀਖਿ ਪੰਜਾਬ' (ਫ਼ਾਰਸੀ), 'ਮੁਖ਼ਤਿਸਰ ਨਾਨਕ ਸ਼ਾਹੀ ਜੰਤਰੀ' (ਉਰਦੂ), 'ਸਿੱਖ ਇਤਿਹਾਸਕ ਯਾਦਗਾਰਾਂ', 'ਗੁਰਪ੍ਰਣਾਲੀਆਂ', 'ਵਾਰ ਅੰਮ੍ਰਿਤਸਰ ਕੀ', 'ਸ਼ਾਹਨਾਮਾ-ਇ-ਰਣਜੀਤ ਸਿੰਘ', 'ਤਵਾਰੀਖ ਅੰਮ੍ਰਿਤਸਰ' (ਉਰਦੂ, ਫ਼ਾਰਸੀ), 'ਪ੍ਰੇਮ ਸੁਮਾਰਗ ਗ੍ਰੰਥ', 'ਸੂਚੀ-ਪੱਤ੍ਰ' (ਦੋ ਭਾਗ), 'ਅਫ਼ਗਾਨਿਸਤਾਨ ਵਿਚ ਇੱਕ ਮਹੀਨਾ' ਆਦਿ ਹਨ। ਸਿੱਖ ਹਿਸਟਰੀ ਸੋਸਾਇਟੀ ਦੇ 'ਇਤਿਹਾਸਕ - ਪੱਤ੍ਰ' ਵਿਚ ਸਮੇਂ-ਸਮੇਂ ਤੇ ਛਪੀ ਇਤਿਹਾਸਕ ਸਮੱਗਰੀ ਨੂੰ ਵੀ ਬਾਅਦ ਵਿਚ ਕਿਤਾਬੀ ਰੂਪ ਵਿਚ ਪ੍ਰਕਾਸ਼ਿਤ ਕੀਤਾ ਗਿਆ।

੧੯੫੦ ਈ. ਵਿਚ ਮਹਿੰਦਰਾ ਕਾਲਜ ਪਟਿਆਲਾ ਵਿਖੇ ਸਿੱਖ ਵਿਦਵਾਨਾਂ ਦਾ ਇਕੱਠ ਹੋਇਆ ਅਤੇ ਡਾ. ਗੰਡਾ ਸਿੰਘ ਦੇ ਯਤਨ ਸਦਕਾ ਸਿੱਖ ਹਿਸਟਰੀ ਸੋਸਾਇਟੀ ਦੀ ਪਟਿਆਲਾ ਬ੍ਰਾਂਚ ਦੀ ਨੀਹ ਰੱਖੀ ਗਈ, ਇਸ ਦੇ ਨਾਲ ਹੀ ਇਥੇ ਇੱਕ ਕੇਂਦਰੀ ਲਾਇਬ੍ਰੇਰੀ ਸਥਾਪਤ ਕਰਨ ਲਈ ਵੀ ਨਾਲ ਹੀ ਯਤਨ ਆਰੰਭ ਕਰ ਦਿੱਤੇ। ਡਾ. ਗੰਡਾ ਸਿੰਘ ਦੁਆਰਾ ਪਟਿਆਲਾ ਆਰਕਾਇਵ, ਮਹਿਕਮਾ ਪੰਜਾਬੀ (ਭਾਸ਼ਾ ਵਿਭਾਗ) ਅਤੇ ਖ਼ਾਲਸਾ ਕਾਲਜ (ਪਟਿਆਲਾ) ਦਾ ਕਾਰਜ-ਭਾਰ ਸੰਭਾਲਣ ਕਾਰਨ 'ਸਿੱਖ-ਹਿਸਟਰੀ ਸੋਸਾਇਟੀ' ਦਾ ਕਾਰਜ ਸੰਕੁਚਿਤ ਹੁੰਦਾ ਗਿਆ। ਇਸੇ ਸਮੇਂ ਦੌਰਾਨ ਇਹ ਗੱਲ ਵੀ ਉੱਠ ਰਹੀ ਸੀ ਕਿ 'ਸਿੱਖ-ਹਿਸਟਰੀ ਸੋਸਾਇਟੀ' ਦਾ ਕਾਰਜ ਸਮੁੱਚੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੇ ਪ੍ਰਬੰਧ ਹੇਠ ਲੈ ਆਉਣਾ ਚਾਹੀਦਾ ਹੈ। 'ਸਿੱਖ-ਹਿਸਟਰੀ ਸੋਸਾਇਟੀ' ਵਿੱਚੋਂ 'ਸਿੱਖ ਇਤਿਹਾਸ ਰੀਸਰਚ ਬੋਰਡ' ਕਦੋਂ ਹੋਂਦ ਵਿਚ ਆਇਆ, ਇਸ ਸੰਬੰਧੀ ਹਾਲੇ ਤਕ ਕੋਈ ਪੁਖ਼ਤਾ ਜਾਣਕਾਰੀ ਸਾਹਮਣੇ ਨਹੀਂ ਆਈ, ਪਰ ੨੮ ਮਾਰਚ ੧੯੬੪ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸਕ ਖੋਜ ਮੰਤਵ ਲਈ ਸਥਪਤ ਹੋਏ 'ਸਿੱਖ ਇਤਿਹਾਸ ਰੀਸਰਚ ਬੋਰਡ' ਦਾ ਪਹਿਲਾ ਵਾਰਸ਼ਿਕ ਸੰਮੇਲਨ ਕਰਵਾਇਆ ਗਿਆ। ਜਿਸ ਦੀ ਪ੍ਰਧਾਨਗੀ ਅਲੀਗੜ੍ਹ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਮਿਸਟਰ ਬਦਰੁਦੀਨ ਤਯੁੱਬ ਨੇ ਕੀਤੀ। ਇਸ ਮੌਕੇ ਪੰਜਾਬ ਭਰ ਤੋਂ ਵਿਦਵਾਨਾਂ ਨੇ ਸ਼ਮੂਲੀਅਤ ਕੀਤੀ, ਜਿਹਨਾਂ ਵਿਚ ਸ. ਅਮਰ ਸਿੰਘ ਦੁਸਾਂਝ, ਡਾ. ਤਾਰਨ ਸਿੰਘ, ਡਾ. ਜੀਤ ਸਿੰਘ ਸੀਤਲ, ਪ੍ਰੋ. ਗੁਰਬਚਨ ਸਿੰਘ ਤਾਲਿਬ, ਪ੍ਰੋ. ਕਿਰਪਾਲ ਸਿੰਘ, ਡਾ. ਤ੍ਰਿਲੋਚਨ ਸਿੰਘ, ਪ੍ਰੋ. ਗੁਰਬਖ਼ਸ਼ ਸਿੰਘ, ਈਸਾਈ ਮਿਸ਼ਨਰੀ ਪ੍ਰੋ. ਡਾ. ਸੀ. ਐਚ. ਲੋਹਿਲਿਨ (ਅਮਰੀਕਾ) ਅਤੇ ਪ੍ਰੋ. ਵੈਬਸਟਰ ਅਤੇ ਹੋਰ ਡੈਲੀਗੇਟ ਪੁੱਜੇ। ਇਸ ਸਮਾਗਮ ਦੌਰਾਨ ਡਾ. ਗੰਡਾ ਸਿੰਘ ਨੂੰ ਉਹਨਾਂ ਦੇ ਕਾਰਜ ਨੂੰ ਮੁੱਖ ਰੱਖਦਿਆਂ ਸਨਮਾਨਿਤ ਵੀ ਕੀਤਾ ਗਿਆ। 'ਸਿੱਖ ਇਤਿਹਾਸ ਰੀਸਰਚ ਬੋਰਡ' ਦੇ ਇਸ ਪਹਿਲੇ ਵਾਰਸ਼ਿਕ ਸੰਮੇਲਨ ਤੋਂ ਅਸੀਂ ਅੰਦਾਜ਼ੇ ਅਨੁਸਾਰ ਇਸ ਬੋਰਡ ਦੀ ਸਥਾਪਤੀ ਦਾ ਸਮਾਂ ਸੰਨ. ੧੯੬੩ (ਮਾਰਚ) ਮੰਨ ਸਕਦੇ ਹਾਂ। ਇਸ ਬੋਰਡ ਵਿਖੇ ਖੋਜ ਕਰਨ ਵਾਲੇ ਖੋਜੀ ਸਕਾਲਰਾਂ ਵਿਚ- ਸ. ਰਣਧੀਰ ਸਿੰਘ ਡੂਮਛੇੜੀ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦਾ ਨਾਮ ਪਹਿਲੇ ਖੋਜੀ ਸਕਾਲਰਾਂ ਵਿਚ ਸ਼ੁਮਾਰ ਹੁੰਦਾ ਹੈ। ਉਸ ਤੋਂ ਬਾਅਦ- ਸ. ਅਜੀਤ ਸਿੰਘ ਅੰਬਾਲਵੀ, ਸ. ਲਾਭ ਸਿੰਘ, ਸ. ਜਸਮਿੱਤਰ ਸਿੰਘ, ਡਾ. ਦਵਿੰਦਰ ਸਿੰਘ ਵਿਦਿਆਰਥੀ, ਡਾ. ਰੂਪ ਸਿੰਘ (ਹੁਣ ਮੁੱਖ ਸਕੱਤਰ ਸ਼੍ਰੋਮਣੀ ਗੁ:ਪ੍ਰ: ਕਮੇਟੀ), ਸ. ਸਤਨਾਮ ਸਿੰਘ, ਸ. ਲਾਲਮਣੀ ਸਿੰਘ, ਸ. ਸੁਖਦੇਵ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ (ਸਕੱਤਰ), ਸ. ਕ੍ਰਿਪਾਲ ਸਿੰਘ, ਬੀਬੀ ਬਲਜਿੰਦਰ ਕੌਰ, ਬੀਬੀ ਮਨਿੰਦਰ ਕੌਰ, ਬੀਬੀ ਬਲਜੀਤ ਕੌਰ, ਸ. ਸੰਦੀਪ ਸਿੰਘ, ਸ. ਓਅੰਕਾਰ ਸਿੰਘ, ਡਾ. ਜੋਗੇਸ਼ਵਰ ਸਿੰਘ, ਸ. ਗੁਰਮੇਲ ਸਿੰਘ, ਸ. ਸਤਵਿੰਦਰ ਸਿੰਘ ਫੂਲਪੁਰ (ਸੰਪਾ. ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ), ਬੀਬੀ ਮਨਜੀਤ ਕੌਰ ( ਪ੍ਰਿੰ: ਸ਼ਹੀਦ ਸਿੱਖ ਮਿਸ਼ਨਰੀ ਕਾਲਜ), ਡਾ. ਅਮਰਜੀਤ ਕੌਰ

(ਇੰਚਾਰਜ) ਸ. ਅਪਿੰਦਰ ਸਿੰਘ ਆਦਿ ਵਿਭਿੰਨ ਸਮੇਂ ਅਨੁਸਾਰ ਰੀਸਰਚ ਸਕਾਲਰ ਵਜੋਂ ਸੇਵਾ ਨਿਭਾਅ ਚੁੱਕੇ ਹਨ। ਇਸ ਸਮੇਂ ਬੋਰਡ ਵਿਖੇ ਡਾ. ਅਮਰਜੀਤ ਕੌਰ (ਇੰਚਾਰਜ), ਡਾ. ਰਣਜੀਤ ਕੌਰ, ਬੀਬੀ ਕਿਰਨਦੀਪ ਕੌਰ, ਬੀਬੀ ਗੁਰਮੀਤ ਕੌਰ, ਸ. ਰਾਜਵਿੰਦਰ ਸਿੰਘ, ਸ. ਅਰਮਨਜੀਤ ਸਿੰਘ, ਡਾ. ਹਰਪ੍ਰੀਤ ਕੌਰ, ਆਦਿ ਰੀਸਰਚ ਸਕਾਲਰ ਖੋਜ ਕਾਰਜ ਕਰ ਰਹੇ ਹਨ।

'ਸਿੱਖ ਇਤਿਹਾਸ ਰੀਸਰਚ ਬੋਰਡ' ਵੱਲੋ ਹੁਣ ਤਕ ਪ੍ਰਕਾਸ਼ਿਤ ਪੁਸਤਕਾਂ- 'ਸਾਡਾ ਹੱਥ ਲਿਖਤ ਪੰਜਾਬੀ ਸਾਹਿਤ', 'ਸ੍ਰੀ ਗੁਰੂ ਪੰਥ ਪ੍ਰਕਾਸ਼', 'ਸਿੱਖ ਲਹਿਰ', 'ਸ੍ਰੀ ਗੁਰਦੁਆਰਾ ਰੀਫਾੱਰਮ ਮੂਵਮੈਂਟ', 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ', 'ਇਤਿਹਾਸਕ ਖੋਜ' (ਤਿੰਨ ਭਾਗ), 'ਪ੍ਰਾਚੀਨ ਵਾਰਾਂ ਤੇ ਜੰਗਨਾਮੇ', 'ਨੀਸਾਣ ਤੇ ਹੁਕਮਨਾਮੇ', 'ਗੁਰੂ ਖ਼ਾਲਸੇ ਦੇ ਰਹਿਤ ਨਾਮੇ' 'ਵਿਜੈ ਵਿਨੋਦ' (ਹਿੰਦੀ), 'ਸਟਰਗਲ ਫਰੀਡਮ ਜੈਤੋ', 'ਸਿੱਖ ਤੇ ਸਿੱਖੀ', 'ਤਵਾਰੀਖ਼ ਪੰਜਾਬੀ ਸੂਬਾ ਮੋਰਚਾ', 'ਪੰਜਾਬੀ ਸੂਬਾ ਮੋਰਚਾ ਤਸਵੀਰਾਂ', 'ਡਾਇਰੀ ਦੇ ਪੰਨੇ', 'ਬੱਬਰ ਅਕਾਲੀ ਲਹਿਰ ਤੇ ਆਗੂ', 'ਗਦਰ ਪਾਰਟੀ ਅਤੇ ਭਾਰਤ ਦਾ ਕੌਮੀ ਅੰਦੋਲਨ', 'ਆਨੰਦਪੁਰ ਸਾਹਿਬ' (ਨਾਟਕ), 'ਅਕਾਲੀ ਦਲ ਸੱਚਾ ਸੌਦਾ ਬਾਰ', 'ਬਾਜਨਾਮਾ', 'ਅੰਮ੍ਰਿਤਸਰ ਸਿਫ਼ਤੀ ਦਾ ਘਰ', 'ਸ੍ਰੀ ਗੁਰ ਸੋਭਾ', 'ਸੋ ਥਾਨ ਸੁਹਾਵਾ', 'ਮਹਾਰਾਜਾ ਰਣਜੀਤ ਸਿੰਘ ਜੀਵਨ ਤੇ ਘਾਲਣਾ', 'ਬਾਬਾ ਬੰਦਾ ਸਿੰਘ ਬਹਾਦਰ', 'ਸ਼੍ਰੋਮਣੀ ਕਮੇਟੀ ਕਿਵੇਂ ਬਣੀ', 'ਸਿੱਖ ਇਤਿਹਾਸ ਦੇ ਫ਼ਾਰਸੀ ਸ੍ਰੋਤ', 'ਜੀਵਨ ਬ੍ਰਿਤਾਂਤ ਬੰਦਾ ਸਿੰਘ ਬਹਾਦਰ', 'ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ' ਆਦਿ ਹਨ।

ਇਤਿਹਾਸਕ ਕਾਰਜਾਂ ਅਤੇ ਇਤਿਹਾਸ ਦੀ ਸੰਭਾਲ ਤਹਿਤ ਹੋਂਦ ਵਿਚ ਆਈ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' (ਲਗਪਗ ੧੯੫੦) ਸ੍ਰੀ ਹਰਿਮੰਦਰ ਸਾਹਿਬ ਦੇ ਆਟਾ ਮੰਡੀ ਬਾਜ਼ਾਰ ਵਲ ਪੈਂਦੇ ਮੁੱਖ ਦੁਆਰ ਉੱਪਰ ਬਣੇ 'ਭਾਈ ਸੰਤੋਖ ਸਿੰਘ ਹਾਲ' ਵਿਖੇ ਸਥਾਪਤ ਕੀਤੀ ਗਈ। 'ਸਿੱਖ ਇਤਿਹਾਸ ਰੀਸਰਚ ਬੋਰਡ' ਵੀ ਇਸੇ ਇਮਾਰਤ ਵਿਚ ਆਪਣੇ ਖੋਜ ਕਾਰਜ ਕਰ ਰਿਹਾ ਹੈ। ਡਾ. ਗੰਡਾ ਸਿੰਘ, ਸ. ਰਣਧੀਰ ਸਿੰਘ ਡੂਮਛੇੜੀ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਇਤਿਹਾਸਕ ਖੋਜੀ ਵਿਦਵਾਨਾਂ ਨੇ ਇਸ ਲਾਇਬ੍ਰੇਰੀ ਅਤੇ ਇਤਿਹਾਸ ਬੋਰਡ ਦੇ ਭੰਡਾਰ ਲਈ ਜਿਥੋਂ ਕਿਤੋਂ ਵੀ ਕਿਸੇ ਦੁਰਲੱਭ ਪੋਥੀ, ਖਰੜੇ ਜਾਂ ਕਿਤਾਬ ਦੀ ਜਾਣਕਾਰੀ ਮਿਲਦੀ ਉਥੇ ਜਾ ਪਹੁੰਚ ਕੀਤੀ ਅਤੇ ਅਨਮੋਲ ਖ਼ਜ਼ਾਨਾ ਇਕੱਤਰ ਕੀਤਾ। ਸਿੱਖ ਹਿਸਟਰੀ ਸੋਸਾਇਟੀ ਦੁਆਰਾ ੧੯੫੦ ਵਿਚ ਛਪੀ ਪੁਸਤਕ-ਸੂਚੀ ਅਨੁਸਾਰ ੧੯੫੦ ਈ. ਦੇ ਸਮੇਂ ਲਾਇਬ੍ਰੇਰੀ ਵਿਖੇ- ੨੩੩੫ ਪੰਜਾਬੀ ਪੁਸਤਕਾਂ, ੧੫੪੮ ਅੰਗਰੇਜ਼ੀ ਪੁਸਤਕਾਂ ਤੋਂ ਇਲਾਵਾ ਆਸਾਮੀ, ਹਿੰਦੀ, ਉਰਦੂ, ਫ਼ਾਰਸੀ, ਸਿੰਧੀ, ਬੰਗਾਲੀ ਪੁਸਤਕਾਂ ਉਪਲਬਧ ਸਨ। 'ਸਾਡਾ ਹੱਥ ਲਿਖਤ ਪੰਜਾਬੀ ਸਾਹਿਤ' ਅਨੁਸਾਰ ੧੯੬੮ ਸਮੇਂ ਇਥੇ ੩੯੨ ਹੱਥ ਲਿਖਤਾਂ ਮੌਜੂਦ ਸਨ।[੮] ਇਸ ਤੋਂ ਬਿਨਾ ਗੁਰੂ ਸਾਹਿਬਾਨ ਦੁਆਰਾ ਜਾਰੀ ਕੀਤੇ ਹੁਕਮਨਾਮੇ, ੪੦੦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ ਲਿਖਤ ਬੀੜਾਂ ਵੀ ਸ਼ਾਮਲ ਸਨ। ਸਿੱਖ ਇਤਿਹਾਸ ਸਬੰਧੀ ਵੱਡੀ ਮਾਤਰਾ ਵਿਚ ਜਮ੍ਹਾਂ ਦੁਰਲੱਭ ਖ਼ਜ਼ਾਨਾ ਅਤੇ ਤਾਰੀਖ਼ੀ ਰਿਕਾਰਡ ਨੂੰ ਜੂਨ ੧੯੮੪ ਵਿਚ ਭਾਰਤੀ ਫ਼ੌਜ ਵੱਲੋਂ ਸ੍ਰੀ ਅਕਾਲ ਤਖ਼ਤ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਉੱਪਰ ਕੀਤੇ ਗਏ ਹਮਲੇ ਦੌਰਾਨ ਪਰਿਕਰਮਾਂ ਵਿਚ ਸਥਿਤ ਇਸ ਲਾਇਬ੍ਰੇਰੀ ਵਿਚੋਂ ਖੁਰਦ-ਬੁਰਦ ਕੀਤਾ ਗਿਆ ਅਤੇ ਇਸ ਖ਼ੂਨੀ ਸਾਕੇ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਬਹੁਤ ਰੀਕਾਰਡ ਸਾੜ ਦਿੱਤਾ ਗਿਆ, ਜਿਸ ਵਿਚ ਕਾਫੀ ਕੁਝ ਕੌਮੀ ਪੱਧਰ 'ਤੇ ਇਤਿਹਾਸ ਅਤੇ ਹੋਰ ਵਿਸ਼ਿਆਂ ਨਾਲ ਸਬੰਧਤ ਸੀ। ਇਥੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨਾਲ ਸਬੰਧਤ ਰਿਕਾਰਡ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਹੁਤ ਮਹੱਤਵਪੂਰਨ ਦਸਤਾਵੇਜ਼ ਵੀ ਸਨ। ਭਾਵੇਂ ਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਪੁਨਰ-ਗਠਨ ਕੀਤਾ ਗਿਆ ਪਰ ਜੋ ਦੁਰਲੱਭ ਖ਼ਜ਼ਾਨਾ ਭਾਰਤੀ ਫੌਜ ਵੱਲੋਂ ਨਸ਼ਟ ਕੀਤਾ ਗਿਆ ਉਸ ਦੀ ਭਰਪਾਈ ਕਦੇ ਵੀ ਨਹੀਂ ਹੋ ਸਕਦੀ। ਲਾਇਬ੍ਰੇਰੀ ਦੇ ਪੁਨਰ-ਗਠਨ ਲਈ ਨਿਰੰਤਰ ਇਸ਼ਤਿਹਾਰਾਂ, ਸੰਸਥਾਵਾਂ ਅਤੇ ਵਿਅਕਤੀਆਂ ਦੇ ਸਹਿਯੋਗ ਰਾਹੀਂ ਪੁਸਤਕਾਂ ਅਤੇ ਖਰੜੇ ਇਕੱਤਰ ਕੀਤੇ ਗਏ ਹਨ ਅਤੇ ਨਿਰੰਤਰ ਕੀਤੇ ਜਾ ਰਹੇ ਹਨ। ਬਹੁਤ ਸਾਰੇ ਵਿਦਵਾਨਾਂ ਵੱਲੋਂ ਆਪਣੀਆਂ ਨਿੱਜੀ ਲਾਇਬ੍ਰੇਰੀਆਂ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਨੂੰ ਭੇਟ ਕੀਤੀਆਂ ਗਈਆਂ ਹਨ। ਇਸ

ਸਮੇਂ ਲਾਇਬ੍ਰੇਰੀ' ਵਿਖੇ ੨੪,੦੦੦ ਤੋਂ ਉਪਰ ਕਿਤਾਬਾਂ ਮੌਜੂਦ ਹਨ, ਜਿਨ੍ਹਾਂ ਵਿਚ- ਪੰਜਾਬੀ, ਅੰਗਰੇਜ਼ੀ, ਉਰਦੂ, ਫ਼ਾਰਸੀ, ਹਿੰਦੀ, ਗੁਜਰਾਤੀ, ਤੇਲਗੂ ਆਦਿ ਭਾਸ਼ਾਵਾਂ ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਗਪਗ ੫੩੦ ਸਰੂਪ ਅਤੇ ੧੨੦੦ ਦੇ ਕਰੀਬ ਹੋਰ ਹੱਥ-ਲਿਖਤ ਪੋਥੀਆਂ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਸੁਨਹਿਰੀ ਬੀੜ ਅਤੇ ਇਕ ਸੂਖ਼ਮ ਸਰੂਪ ਵੀ ਇਸ ਲਾਇਬ੍ਰੇਰੀ ਵਿਖੇ ਸੁਸ਼ੋਭਿਤ ਹੈ। ਲੰਬੇ ਸਮੇਂ ਤੋਂ ਮੌਜੂਦ ਵੱਖ-ਵੱਖ ਪੁਰਾਤਨ ਅਖ਼ਬਾਰਾਂ ਇਥੇ ਸੁਚੱਜੇ ਢੰਗ ਨਾਲ ਆਪਟੀਮਾਇਜ਼ਰ ਵਿਚ ਸੰਭਾਲ ਤਹਿਤ ਰੱਖੀਆਂ ਹਨ। ਇਥੇ ਪ੍ਰਾਪਤ ਪੁਰਾਤਨ ਅਖ਼ਬਾਰਾਂ ਵਿਚ- 'ਦ ਟ੍ਰਿਬਿਊਨ'(੧੯੭੭-੧੯੭੦, ੧੯੭੨ ੧੯੭੭-੮੫ ਫੁਟਕਲ), 'ਇੰਡੀਅਨ ਐਕਸਪ੍ਰੈਸ' (੧੯੭੪-੮੪, ੧੯੮੫ ਤੋਂ ਹੁਣ ਤਕ), 'ਹਿੰਦੁਸਤਾਨ ਟਾਇਮਜ਼' (੧੯੫੨-੫੮, ੧੯੬੮-੮੩, ੧੯੯੩-੨੦੦੬ ਫੁਟਕਲ), 'ਟਾਈਮਜ਼ ਆਫ਼ ਇੰਡੀਆ' (੧੯੭੪-੧੯੭੯ ਫੁਟਕਲ), 'ਪੈਟਰੀਔਟ' (੧੯੬੩-੧੯੮੦ ਫੁਟਕਲ), 'ਸਿਵਲ ਮਿਲਟਰੀ ਗ਼ਜ਼ਟ' (੧੯੩੫-੧੯੪੯ ਫੁਟਕਲ) 'ਦਲੇਰ ਖ਼ਾਲਸਾ', 'ਪ੍ਰਤਾਪ ਉਰਦੂ ਅਖ਼ਬਾਰ', 'ਲੋਕ ਲਹਿਰ', 'ਹਿੰਦ ਸਮਾਚਾਰ ਉਰਦੂ', 'ਦ ਸਟੇਟਸ ਮੈਨ', 'ਰੋਜ਼ਾਨਾ ਅਜੀਤ', 'ਜਗਬਾਣੀ', 'ਪੰਜਾਬੀ ਟ੍ਰਿਬਿਊਨ', 'ਅਕਾਲੀ ਅਖ਼ਬਾਰ' 'ਜਗਬਾਣੀ' ਆਦਿ ਅਖ਼ਬਾਰਾਂ ਸੁਚੱਜੇ ਢੰਗ ਨਾਲ ਸੰਭਾਲ ਕੇ ਰੱਖੀਆਂ ਹਨ। ਇਸ ਲਾਇਬ੍ਰੇਰੀ ਵਿਖੇ ਤਕਰੀਬਨ ੨੪੫ ਫੋਟੋ ਐਲਬਮ ਮੌਜੂਦ ਹਨ ਜੋ ਕਿ ਧਰਮ ਯੁੱਧ ਮੋਰਚਿਆਂ, ਹੋਰ ਅਕਾਲੀ ਮੋਰਚਿਆਂ ਅਤੇ ਸ਼ਤਾਬਦੀਆਂ ਨਾਲ ਸਬੰਧਤ ਹਨ। ਲਾਇਬ੍ਰੇਰੀ ਵਿਖੇ ਸਿੱਖ ਇਤਿਹਾਸ ਤੇ ਸਾਹਿਤ ਸਬੰਧੀ ਵਿਭਿੰਨ ਮੈਗ਼ਜ਼ੀਨ ਵੀ ਉਪਲੱਬਧ ਹਨ। ਇਥੇ- ਗੁਰਮਤਿ ਪ੍ਰਕਾਸ਼, ਗੁਰਦੁਆਰਾ ਗਜ਼ਟ, ਇਤਿਹਾਸਕ ਪੱਤਰ, ਸਿੱਖ ਫੁਲਵਾੜੀ, ਸਿੰਘ ਸਭਾ ਪੱਤ੍ਰਿਕਾ, ਨਿਰਗੁਣੀਆਰਾ, ਖ਼ਾਲਸਾ ਸਮਾਚਾਰ, ਸੰਤ ਸਿਪਾਹੀ, ਨਾਨਕ ਪ੍ਰਕਾਸ਼ ਪੱਤ੍ਰਿਕਾ, ਖੋਜ ਪੱਤ੍ਰਿਕਾ, ਕੌਮੀ ਦਰਦ, ਸਾਡਾ ਗੌਰਵ ਸਾਡਾ ਵਿਰਸਾ, ਮਿਸ਼ਨਰੀ ਸੇਧਾਂ, ਸਪੋਕਸਮੈਨ, ਸੂਰਾ, ਪੰਜ ਦਰਿਆ, ਪੰਜਾਬੀ ਦੁਨੀਆਂ, ਸਚਖੰਡ ਪੱਤਰ, ਆਰਸੀ, ਪ੍ਰੀਤਲੜੀ, ਖ਼ਾਲਸਾ ਐਡਵੋਕੇਟ, ਕੌਮੀ ਏਕਤਾ, ਚੜ੍ਹਦੀਕਲਾ, ਕਾਨੂੰਨ ਪੱਤ੍ਰਿਕਾ, ਸਿੱਖ ਸ਼ਹਾਦਤ, ਖ਼ਾਲਸਾ ਫਤਿਹਨਾਮਾ, ਵੰਗਾਰ, ਪਰਖ, ਸਿੱਖਿਆ ਪੱਤ੍ਰਿਕਾ, ਸਿੱਖ ਵਿਰਸਾ, ਸਿੱਖ ਸੰਦੇਸ਼, ਅਲੋਚਨਾ, ਖੰਡੇਧਾਰ, ਸੰਤ ਖ਼ਾਲਸਾ, ਅਕਾਲ ਸੇਵਕ, ਪੰਥ ਪ੍ਰਕਾਸ਼, ਫਤਹ, ਅੰਮ੍ਰਿਤ ਕੀਰਤਨ, ਲੁਬਾਣਾ ਸੇਵਕ, ਸੇਵਾ ਜੋਤੀ, ਖੋਜ ਦਰਪਣ, ਸਾਹਿਤ ਸਮਾਚਾਰ, ਸੀਸ ਗੰਜ, ਸਿਰਜਣਾ, ਗੁਰਮਤਿ ਚਾਨਣ, ਪੂਰਨ ਸਿੰਘ ਸਟੱਡੀਜ਼, ਸਮਾਜਿਕ ਵਿਗਿਆਨ ਪੱਤਰ, ਸੇਧ, ਆਨੰਦ ਸਰੋਵਰ, ਗਿਆਨ ਅੰਮ੍ਰਿਤ, ਬਾਲ ਸੰਦੇਸ਼, ਗੁਰਮਤਿ ਮਿਸ਼ਨ, ਨਿਹੰਗ ਸਿੰਘ ਸੰਦੇਸ਼, ਵਿਚਾਰ ਮੰਚ, ਵਿਗਿਆਨ ਦੇ ਨਕਸ਼, ਭਾਖਾ ਸੰਜਮ, ਸੂਰਿਯਾ, ਮਰਦ ਕਾ ਚੇਲਾ, ਰੂਪਵਤੀ, ਗੋਬਿੰਦ ਪ੍ਰਕਾਸ਼, ਗੁਰਮਤਿ ਗਿਆਨ, ਗੁਰਮਤਿ ਰਹਿਣੀ, ਜੀਵਨ ਲਹਿਰ, ਗੁਰੂ ਸੰਦੇਸ਼, ਦਰਬਾਰ, ਅਕਾਲ ਸੇਵਕ, ਪੰਚਬਟੀ, ਅਜੀਤ ਇੰਗਲਿਸ਼, ਪੰਜਾਬ ਟਾਇਮਜ਼, ਇੰਟਰਨੈਸ਼ਨਲ ਸਿੱਖ ਕੁਰੀਅਰ, ਸਿੱਖ ਰਵਿਊ, ਦ ਸਿੱਖ ਜਰਨਲ, ਪਰੋਬ, ਡੇਲੀ ਵੋਆਇਸ, ਸਿੱਖ ਯੂਥ, ਜਰਨਲ ਆਫ ਸਿੱਖ ਸਟੱਡੀਜ਼, ਜਰਨਲ ਆਫ ਰਿਲੀਜੀਅਸ ਸਟੱਡੀਜ਼, ਅਬਸਟਰੈਕਟ ਆਫ ਸਿੱਖ ਸਟੱਡੀਜ਼, ਦ ਪੰਜਾਬ ਪਾਸਟ ਐਂਡ ਪ੍ਰੈਜੇਂਟ ਅਦਿ ਮੈਗਜ਼ੀਨ ਪ੍ਰਾਪਤ ਹਨ ਜੋ ਖੋਜੀਆਂ ਅਤੇ ਵਿਦਵਾਨਾਂ ਲਈ ਲਾਹੇਵੰਦ ਸਾਬਤ ਹੁੰਦੇ ਹਨ ਅਤੇ ਖੋਜ ਕਾਰਜਾਂ ਲਈ ਅਗਵਾਈ ਵੀ ਕਰਦੇ ਹਨ।

ਇਸ ਸਮੁੱਚੇ ਅਨਮੋਲ ਖ਼ਜ਼ਾਨੇ ਦੀ ਸੰਭਾਲ, ਟਰੀਟਮੈਂਟ ਅਤੇ ਪ੍ਰੀਜ਼ਰਵ ਕਰਨ ਲਈ ਇਥੇ ਸਥਿਤ ਫਿਊਮੀਗੇਸ਼ਨ ਚੈਂਬਰ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਖਜ਼ਾਨੇ ਦਾ ਡਿਜ਼ੀਟਾਈਜੇਸ਼ਨ ਕਾਰਜ ਵੀ ਲਗਾਤਾਰ ਮੌਜੂਦਾ ਲਾਇਬ੍ਰੇਰੀਅਨ ਸ. ਬਗੀਚਾ ਸਿੰਘ ਦੀ ਨਿਗਰਾਨੀ ਹੇਠ ਚੱਲ ਰਿਹਾ ਹੈ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਵਿਖੇ ਇੰਚਾਰਜ ਵਜੋਂ ਸੇਵਾ ਨਿਭਾਅ ਚੁੱਕੀਆਂ ਸ਼ਖ਼ਸੀਅਤਾਂ ਵਿਚ- ਸ. ਰਣਧੀਰ ਸਿੰਘ (ਡੂੰਮਛੇੜੀ), ਸ. ਸ਼ਮਸ਼ੇਰ ਸਿੰਘ ਅਸ਼ੋਕ, ਗਿਆਨੀ ਜੰਗ ਸਿੰਘ, ਸ. ਅਜੀਤ ਸਿੰਘ ਅੰਬਾਲਵੀ, ਸ. ਸੁਰਜੀਤ ਸਿੰਘ, ਸ. ਜਸਮਿੱਤਰ ਸਿੰਘ, ਸ. ਗੁਰਮੁਖ ਸਿੰਘ, ਸ.ਦਵਿੰਦਰ ਸਿੰਘ ਵਿਦਿਆਰਥੀ, ਸ. ਸਰਮੁਖ ਸਿੰਘ ਅਮੋਲ, ਸ. ਦਵਿੰਦਰ ਸਿੰਘ ਦੁੱਗਲ, ਸ. ਜਸਬੀਰ ਸਿੰਘ ਸਾਬਰ, ਸ. ਸਤਨਾਮ ਸਿੰਘ, ਸ. ਹਰਭਜਨ ਸਿੰਘ, ਸ. ਅਨੂਪ ਸਿੰਘ, ਸ. ਬਲਕਾਰ ਸਿੰਘ, ਸ. ਮਹਿੰਦਰ ਸਿੰਘ, ਡਾ. ਰੂਪ ਸਿੰਘ (ਮੁੱਖ ਸਕੱਤਰ), ਸ.

ਤਰਲੋਚਨ ਸਿੰਘ, ਸ. ਸੁਲੱਖਣ ਸਿੰਘ, ਸ. ਹਰਭਜਨ ਸਿੰਘ, ਸ. ਇਕਬਾਲ ਸਿੰਘ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ (ਸਕੱਤਰ), ਸ. ਗੁਰਬਚਨ ਸਿੰਘ (ਮੀਤ ਸਕੱਤਰ), ਸ. ਹਰਦੀਪ ਸਿੰਘ, ਸ. ਰਾਮ ਸਿੰਘ, ਸ. ਭੁਪਿੰਦਰ ਸਿੰਘ, ਸ. ਸੁਖਦੇਵ ਸਿੰਘ, ਡਾ. ਜੋਗੇਸ਼ਵਰ ਸਿੰਘ ਆਦਿ ਦੇ ਨਾਮ ਪ੍ਰਮੁੱਖ ਹਨ? ਡਾ. ਅਨੁਰਾਗ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ ਅਤੇ ਡਾ. ਰੂਪ ਸਿੰਘ 'ਸਿੱਖ ਇਤਿਹਾਸ ਰੀਸਰਚ ਬੋਰਡ' ਵਿਖੇ ਬਤੌਰ ਡਾਇਰੈਕਟਰ ਸੇਵਾ ਨਿਭਾਅ ਚੁੱਕੇ ਹਨ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਦਾ ਸਮੁੱਚਾ ਕਾਰਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਨਿਯਤ ਕੀਤੇ ਬੋਰਡ ਦੇ ਮੈਂਬਰਾਂ ਦੀ ਅਗਵਾਈ ਅਨੁਸਾਰ ਚੱਲ ਰਿਹਾ ਹੈ। ਬੋਰਡ ਦੇ ਮੈਂਬਰਾਂ ਵਜੋਂ ਡਾ. ਕਿਰਪਾਲ ਸਿੰਘ, ਪ੍ਰੋ. ਪ੍ਰਭਜੋਤ ਕੌਰ, ਡਾ. ਬਲਵੰਤ ਸਿੰਘ ਢਿੱਲੋਂ, ਡਾ. ਪਰਮਵੀਰ ਸਿੰਘ, ਸ. ਹਰਵਿੰਦਰ ਸਿੰਘ ਖ਼ਾਲਸਾ ਸੇਵਾਵਾਂ ਨਿਭਾਅ ਰਹੇ ਹਨ। ਸਿੱਖ ਇਤਿਹਾਸ ਦੀ ਸੰਭਾਲ, ਪ੍ਰਚਾਰ ਅਤੇ ਪ੍ਰਸਾਰ ਲਈ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਵੱਲੋਂ ਸ਼ਲਾਘਾ ਯੋਗ ਕਾਰਜ ਕੀਤੇ ਜਾ ਰਹੇ ਹਨ।

**ਹਵਾਲੇ:**


੧. ਬਾਵਾ ਬੁੱਧ ਸਿੰਘ, ਬਹੁਮੁੱਲੇ ਇਤਿਹਾਸਕ ਲੇਖ, ਕਰਮ ਸਿੰਘ ਹਿਸਟੋਰੀਅਨ (ਸੰਪਾ.), ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੯੧, ਪੰ. ੮੦
੨. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ, ਹੀਰਾ ਸਿੰਘ ਦਰਦ (ਸੰਪਾ.), ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ੧੯੭੫. ਪੰ. ੨੦
੩. ਇਤਿਹਾਸਕ ਪੱਤ੍ਰ, ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ਸਾਵਣ, ਭਾਦੋਂ, ਅੱਸੂ, ੧੯੪੯, ਪੰ. ੬੭,੬੮.
੪. ਭੂਮਿਕਾ, ਇਤਿਹਾਸਕ ਪੱਤ੍ਰ, ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ਵੈਸਾਖ, ਜੇਠ, ਹਾੜ, ੧੯੪੯.
੫. ਗੰਡਾ ਸਿੰਘ, ਸਿੱਖ ਹਿਸਟਰੀ ਸੋਸਾਇਟੀ ਦੀ ਸਲਾਨਾ ਰਿਪੋਰਟ, ਇਤਿਹਾਸਕ ਪੱਤ੍ਰ, ਉਪਰੋਕਤ
੬. ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ ਅਰਥਾਤ ਇਤਿਹਾਸਕ ਸੋਮੇ, ਰਣਧੀਰ ਸਿੰਘ (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੪੭
੭. ਇਤਿਹਾਸਕ ਪੱਤ੍ਰ, ਉਪਰੋਕਤ, ਪੰ. ੨੨-੨੩
੮. ਭੂਮਿਕਾ, ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ, ਸ਼ਮਸ਼ੇਰ ਸਿੰਘ ਅਸ਼ੋਕ, ਸਿੱਖ ਇਤਿਹਾਸ ਰੀਸਰਚ ਬੋਰਡ, ੧੯੬੮


■

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਦੇ ਸ਼ਰਧਾਲੂਆਂ ਲਈ ਮਰਯਾਦਾ ਦਾ ਪਾਲਣ ਜ਼ਰੂਰੀ

*-ਸ. ਤਲਵਿੰਦਰ ਸਿੰਘ ਬੁੱਟਰ**

ਪੰਜਾਬ ਦੇ ਅਲਬੇਲੇ ਕਵੀ ਪ੍ਰੋ. ਪੂਰਨ ਸਿੰਘ ਲਿਖਦੇ ਹਨ, 'ਅੰਮ੍ਰਿਤਸਰ ਸਰੋਵਰ ਦੀ ਪਰਿਕਰਮਾ ਕਰਨ ਵੇਲੇ ਸਲੈਬਾਂ ਉੱਤੇ ਸੰਭਲ-ਸੰਭਲ ਕੇ ਕਦਮ ਰੱਖੋ। ਹਰ ਇਕ ਸਲੈਬ ਹੇਠਾਂ ਸੈਂਕੜੇ ਸ਼ਹੀਦ ਸਿੰਘਾਂ ਦੇ ਸਿਰ ਹਨ।' ਬਿਨਾਂ ਸ਼ੱਕ ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਦਿਸ਼ਾਵਾਂ 'ਚ ਚਾਰ ਦਰਵਾਜ਼ੇ ਬਣਾ ਕੇ ਗੁਰੂ ਸਾਹਿਬਾਨ ਨੇ ਇਸ ਨੂੰ ਦੁਨੀਆਂ ਦਾ ਇੱਕੋ-ਇੱਕ ਸਰਬ-ਸਾਂਝਾ ਅਸਥਾਨ ਹੋਣ ਦਾ ਮਾਣ ਦਿੱਤਾ ਹੈ। ਸਿੱਖ ਰੋਜ਼ਾਨਾ ਅਰਦਾਸ ਵਿਚ 'ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ-ਇਸ਼ਨਾਨ' ਮੰਗਦਾ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਸ਼ਮ੍ਹਾ' ਹੈ ਤੇ ਸਿੱਖ 'ਪਰਵਾਨਾ' ਹੈ, ਜਿਸ ਦਾ ਜੀਵਨ ਹੀ ਸ਼ਮ੍ਹਾ 'ਤੇ ਕੁਰਬਾਨ ਹੋਣ ਲਈ ਹੈ। ਇਸ ਅਦਬੀ (ਅਬਿਨਾਸ਼ੀ) ਰਿਸ਼ਤੇ ਕਾਰਨ ਹੀ ਸਿੱਖ ਹਮੇਸ਼ਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਆਨ, ਬਾਨ ਅਤੇ ਸ਼ਾਨ ਲਈ ਕੁਰਬਾਨ ਹੁੰਦੇ ਆਏ ਹਨ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੁਨੀਆਂ 'ਤੇ ਇੱਕੋ-ਇੱਕ ਅਜਿਹਾ ਧਾਰਮਿਕ ਅਸਥਾਨ ਹੈ, ਜਿੱਥੇ ਹਰ ਵੇਲੇ ਸਿਰਫ਼ ਪਰਮਾਤਮਾ ਦੀ 'ਸਿਫ਼ਤ-ਸਾਲਾਹ' ਦਾ ਹੀ ਗਾਇਨ ਹੁੰਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਆਭਾ ਲਾਸਾਨੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਉਪਮਾ "**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥**" ਆਖ ਕੇ ਕੀਤੀ ਹੈ।

'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਦੇ ਅੰਦਰ ਬੈਠਾ 'ਧੁਰ ਕੀ ਬਾਣੀ' ਦੇ ਅਖੰਡ ਕੀਰਤਨ 'ਚ ਸੁਰਤ-ਲੀਨ ਹੋਇਆ ਮਨੁੱਖ ਜਦੋਂ ਬਾਹਰ ਸਰੋਵਰ ਵੱਲ ਝਾਤੀ ਮਾਰਦਾ ਹੈ ਤਾਂ ਇੰਜ ਮਹਿਸੂਸ ਹੁੰਦਾ ਹੈ ਕਿ ਜਿਵੇਂ ਉਹ ਇਕ ਜਹਾਜ਼ 'ਚ ਬੈਠਾ ਹੋਵੇ, ਜੋ ਸਮੁੰਦਰ 'ਚ ਲਹਿਰਾਂ ਨੂੰ ਚੀਰਦਾ ਹੋਇਆ ਮੱਠਾ-ਮੱਠਾ ਝੂਲਦਿਆਂ ਅੱਗੇ ਵੱਧ ਰਿਹਾ ਹੋਵੇ। ਇਸੇ ਅਨੂਠੇ ਅਨੁਭਵ ਕਾਰਨ ਸਿੱਖ ਅਵਚੇਤਨ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ 'ਭਵ ਸਾਗਰ ਦਾ ਬੋਹਿਥ' ਮੰਨਿਆ ਜਾਂਦਾ ਹੈ। ਜਦੋਂ ਸ਼ਰਧਾਲੂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪਰਕਰਮਾ ਵਿਚ ਪ੍ਰਵੇਸ਼ ਕਰਦਿਆਂ ਸਮਰਪਿਤ ਹੋ ਕੇ ਸੀਸ ਝੁਕਾਉਂਦਾ ਹੈ ਤਾਂ ਮਲੀਨ ਤੋਂ ਮਲੀਨ ਆਤਮਾਵਾਂ ਵੀ ਪਵਿੱਤਰਤਾ, ਨੇਕੀ, ਸੇਵਾ, ਸਚਿਆਈ ਅਤੇ ਨਰੋਏਪਨ ਦੇ ਜਜ਼ਬੇ ਨਾਲ ਵਿਸਮਾਦਤ ਹੋ ਜਾਂਦੀਆਂ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ ਦੇ ਅੰਦਰਲਾ ਅਧਿਆਤਮਕ ਮਾਹੌਲ ਉੱਤਮ ਸੁਹਜ ਅਤੇ ਆਤਮਕ ਖੇੜੇ ਨੂੰ ਉਭਾਰਦਾ ਹੈ ਅਤੇ ਸੱਖਣਾ ਮਨੁੱਖ ਵੀ ਬਖ਼ਸ਼ਿਸ਼ਾਂ ਨਾਲ ਆਪਣੀਆਂ ਝੋਲੀਆਂ ਭਰ ਕੇ ਮੁੜਦਾ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਦੇ ਅੰਦਰ ਵਿਚਰਦਿਆਂ ਮਨੁੱਖ ਨੂੰ ਬਾਹਰੀ ਸੰਸਾਰ ਅਤੇ ਮਨ ਦੀਆਂ ਚੰਚਲ ਬਿਰਤੀਆਂ ਦਾ ਬਿਲਕੁਲ ਖ਼ਿਆਲ ਭੁੱਲ ਜਾਂਦਾ ਹੈ ਅਤੇ ਮਨੁੱਖ ਇਕ ਵੱਖਰੇ ਹੀ ਸੰਸਾਰ 'ਚ ਵਿਚਰਦਾ ਮਹਿਸੂਸ ਕਰਦਾ ਹੈ। ਤੁਹਾਨੂੰ ਉੱਥੇ ਵਿਚਰ ਰਿਹਾ ਹਰ ਮਨੁੱਖ ਕਿਸੇ ਦੇਵ ਲੋਕ ਦਾ ਵਾਸੀ ਜਾਪੇਗਾ। ਕੋਈ ਸਰੋਵਰ 'ਚ ਇਸ਼ਨਾਨ ਕਰ ਰਿਹਾ ਹੈ, ਕੋਈ ਪਰਕਰਮਾ ਕਰ ਰਿਹਾ ਹੈ, ਕੋਈ ਕੀਰਤਨ ਸਰਵਣ ਕਰ ਰਿਹਾ ਹੈ, ਕੋਈ ਹੱਥ 'ਚ ਗੁਟਕਾ ਸਾਹਿਬ ਫੜ ਕੇ ਗੁਰਬਾਣੀ ਪੜ੍ਹ ਰਿਹਾ ਹੈ ਅਤੇ ਕੋਈ ਪਵਿੱਤਰ ਪਰਕਰਮਾ ਦੇ ਕਿਸੇ ਕੋਨੇ ਵਿਚ ਆਤਮ-ਚਿੰਤਨ ਵਿਚ ਸੁਰਤ ਲੀਨ ਹੋਈ ਬੈਠਾ ਹੈ। ਸੇਵਾ ਕਰਨ ਵਾਲੇ ਪ੍ਰੇਮੀ ਆਪਣੇ

*\# ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ।*

ਰੰਗ ਵਿਚ ਰੰਗੇ ਦਿਖਾਈ ਦਿੰਦੇ ਹਨ। ਇਕ ਅੰਗਰੇਜ਼ ਇਤਿਹਾਸਕਾਰ ਮਾਈਕਲ ਐਡਵਰਡਜ਼ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਤੋਂ ਬਾਅਦ ਆਪਣੇ ਅਨੁਭਵ ਇਤਿਹਾਸ 'ਚ ਦਰਜ ਕੀਤੇ ਹਨ, 'ਮੈਨੂੰ ਇਹ ਵੇਖ ਕੇ ਤਸੱਲੀ ਮਿਲੀ ਹੈ ਕਿ ਦੁਨੀਆਂ ਵਿਚ ਕਿਧਰੇ ਤਾਂ ਕੋਈ ਐਸਾ ਕੇਂਦਰ ਮੌਜੂਦ ਹੈ, ਜਿੱਥੇ ਹਰ ਧਰਮ ਦੇ ਪ੍ਰਾਣੀ ਦੀ ਪਛਾਣ ਇਹੀ ਹੈ ਕਿ ਉਹ ਅਕਾਲ ਪੁਰਖ ਦੀ ਸੰਤਾਨ ਹੈ ਅਤੇ ਪੂਰੇ ਸਵੈਮਾਨ ਤੇ ਆਜ਼ਾਦੀ ਨਾਲ ਜੀਣ ਦਾ ਉਸ ਨੂੰ ਪੂਰਾ ਪੂਰਾ ਹੱਕ ਹੈ।'

ਨਿਰਸੰਦੇਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਆਭਾ ਅਤੇ ਮਹੱਤਤਾ ਉਸ ਦੀ ਸਿਰਜਣਾ ਦੇ ਇਤਿਹਾਸਕ ਅਤੇ ਅਧਿਆਤਮਕ ਮਹਾਤਮ ਅਤੇ ਉੱਥੇ ਹਰ ਵੇਲੇ ਗਾਇਨ ਹੁੰਦੇ ਪਰਮਾਤਮਾ ਦੀ ਸਿਫ਼ਤ-ਸਾਲਾਹ ਦੇ ਹਰਿ ਜਸ ਕਰਕੇ ਹੈ ਪਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਜਿਹੜੀ ਸੁੰਦਰ ਸੁਨਹਿਰੀ ਇਮਾਰਤ ਸ਼ੋਭਾ ਪਾਉਂਦੀ ਹੈ, ਉਸ ਦੀ ਸੇਵਾ 'ਸ਼ੇਰ-ਏ-ਪੰਜਾਬ' ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਹਿਰਦੇ ਅੰਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਅਦਭੁੱਤ ਸਤਿਕਾਰ ਸੀ। ਮਹਾਰਾਜਾ ਜਦੋਂ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਉਂਦਾ ਤਾਂ ਉਹ ਆਪਣੇ ਸ਼ਾਹੀ ਲਾਮ-ਲਸ਼ਕਰ ਨੂੰ ਸ੍ਰੀ ਅੰਮ੍ਰਿਤਸਰ ਦੀ ਹੱਦ ਤੋਂ ਬਾਹਰ ਹੀ ਛੱਡ ਕੇ ਨੰਗੇ ਪੈਰੀਂ ਹੋ ਤੁਰਦਾ। ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਣ ਉਪਰੰਤ ਵਾਪਸੀ ਵੇਲੇ ਕਦੇ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੱਲ ਪਿੱਠ ਕਰਕੇ ਨਹੀਂ ਸੀ ਮੁੜਦਾ। ਜਦੋਂ ਉਹ ਲਾਹੌਰ ਦੇ ਸ਼ਾਹੀ ਤਖ਼ਤ 'ਤੇ ਬੈਠਦਾ ਤਾਂ ਉਸ ਦਾ ਮੂੰਹ ਹਮੇਸ਼ਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੱਲ ਹੀ ਹੁੰਦਾ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਬੈਠਣ ਲਈ ਕੁਰਸੀ ਹੀ ਅਜਿਹੀ ਬਣਵਾਈ ਹੋਈ ਸੀ ਕਿ ਉਹ ਜਿੱਥੇ ਵੀ ਜਾਂਦਾ, ਜਦੋਂ ਕੁਰਸੀ 'ਤੇ ਬੈਠਦਾ ਤਾਂ ਉਸ ਦਾ ਮੂੰਹ ਹਮੇਸ਼ਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੱਲ ਹੁੰਦਾ। ਇਸੇ ਤਰ੍ਹਾਂ ਪੁਰਾਤਨ ਸਮੇਂ ਦੇ ਸਿੱਖਾਂ ਦੇ ਹਿਰਦਿਆਂ ਅੰਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਸ਼ਰਧਾ ਤੇ ਸਤਿਕਾਰ ਅਦੁੱਤੀ ਹੁੰਦਾ ਸੀ। ਸਮੇਂ-ਸਮੇਂ ਦੇ ਸਿੱਖ ਜਰਨੈਲ ਇਸ ਪਾਵਨ ਅਸਥਾਨ ਤੋਂ ਹੀ ਰੂਹਾਨੀ ਪ੍ਰੇਰਨਾ ਅਤੇ ਬਲ ਲੈ ਕੇ ਹਰ ਮੈਦਾਨ ਫ਼ਤਹਿ ਕਰਦੇ ਸਨ।

ਮਹਾਰਾਜਾ ਰਣਜੀਤ ਸਿੰਘ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਕਰਤਾਰੀ ਇਮਾਰਤ 'ਤੇ ਸੋਨਾ ਲਗਵਾਉਣ ਕਾਰਨ ਭਾਵੇਂ ਅੱਜ ਵਿਸ਼ਵ 'ਚ ਇਹ ਪਾਵਨ ਤੀਰਥ 'ਗੋਲਡਨ ਟੈਂਪਲ', ਜਾਂ 'ਸਵਰਨ ਮੰਦਰ' ਕਰਕੇ ਪਛਾਣਿਆ ਜਾਂਦਾ ਹੈ ਪਰ ਇਸ ਦੇ ਬਾਵਜੂਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਪਰਮਾਰਥ ਦੇ ਪਾਂਧੀਆਂ ਲਈ ਇਸ ਧਰਤੀ 'ਤੇ 'ਸੱਚਖੰਡ', 'ਹਰੀ ਦਾ ਮੰਦਰ', 'ਅਕਾਲ ਪੁਰਖ ਦਾ ਘਰ' ਅਤੇ 'ਅਧਿਆਤਮਿਕਤਾ ਦਾ ਸਾਗਰ' ਹੈ, ਜਿੱਥੇ ਬੇਅੰਤ ਆਤਮ ਜਗਿਆਸੂ ਆਪਣੇ ਆਤਮਕ ਵਿਗਾਸ ਲਈ ਅਕਾਲੀ ਬਾਣੀ ਦੇ ਅੰਮ੍ਰਿਤ ਸਰੋਵਰ ਵਿਚ ਸੁਰਤ ਤੇ ਸਰੀਰ ਕਰਕੇ ਚੁੱਭੀਆਂ ਮਾਰਨ ਲਈ ਆਉਂਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਮ ਦਿਨਾਂ 'ਚ ਰੋਜ਼ਾਨਾ ਇੱਕ ਲੱਖ ਤੋਂ ਵੱਧ ਅਤੇ ਐਤਵਾਰ ਜਾਂ ਦਿਨ-ਤਿਓਹਾਰਾਂ ਦੇ ਦਿਨਾਂ 'ਚ ਰੋਜ਼ਾਨਾ ਪੰਜ ਲੱਖ ਦੇ ਕਰੀਬ ਯਾਤਰੂ ਆਉਂਦੇ ਹਨ। ਇੱਥੇ ਦਿਨ-ਰਾਤ ਸ਼ਰਧਾਲੂ-ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਜੁੜਿਆ ਰਹਿੰਦਾ ਹੈ। ਪਿਛਲੇ ਕੁਝ ਸਮੇਂ ਤੋਂ ਇਸ ਰੱਬੀ ਅਸਥਾਨ 'ਤੇ ਆਉਣ ਵਾਲੇ ਯਾਤਰੂਆਂ ਵਿਚ ਸੈਰ-ਸਪਾਟਾ ਬਿਰਤੀ ਵਾਲੇ ਯਾਤਰੂਆਂ ਦੀ ਆਮਦ ਕਾਫ਼ੀ ਵਧੀ ਹੈ ਜਿਸਦਾ ਕਾਰਨ ਵੱਖ-ਵੱਖ ਦੇਸ਼ਾਂ ਤੇ ਸੂਬਿਆਂ ਤੋਂ ਪੁੱਜਦੇ ਸ਼ਰਧਾਲੂਆਂ ਨੂੰ ਇਸ ਕੇਂਦਰ ਦੀ ਮਹੱਤਤਾ ਦੀ ਘੱਟ ਜਾਣਕਾਰੀ ਹੋਣਾ ਹੈ। ਨਿਰੋਲ ਸੈਰ-ਸਪਾਟੇ ਦੀ ਬਿਰਤੀ ਨਾਲ ਇੱਥੇ ਆਉਂਦੇ ਯਾਤਰੂਆਂ ਕਾਰਨ ਕਈ ਵਾਰ ਇੱਥੋਂ ਦੀ ਵਿਸ਼ੇਸ਼ ਅਧਿਆਤਮਕ ਫ਼ਿਜ਼ਾ ਅਤੇ ਮਰਯਾਦਾ ਦੀ ਨਿਰੰਤਰਤਾ 'ਚ ਵੀ ਵਿਘਨ ਪੈਂਦਾ ਨਜ਼ਰ ਆ ਰਿਹਾ ਹੈ।

ਸੈਰ-ਸਪਾਟੇ ਦੀ ਬਿਰਤੀ ਨਾਲ ਆਉਂਦੇ ਯਾਤਰੂ ਇਸ ਬੈਕੁੰਠ ਧਾਮ ਦੀ ਅਧਿਆਤਮਕ ਮਹੱਤਤਾ ਅਤੇ ਧਾਰਮਿਕ ਮਰਯਾਦਾ ਦਾ ਪਤਾ ਨਾ ਹੋਣ ਕਾਰਨ ਕਈ ਵਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਆਪਸ ਵਿਚ ਉੱਚੀ-ਉੱਚੀ ਗੱਲਾਂ ਕਰਨ ਲੱਗ ਪੈਂਦੇ ਹਨ। ਕਈ ਯਾਤਰੂ ਕਿਤੇ ਪਰਕਰਮਾ ਦੇ ਰਸਤੇ 'ਚ ਇਕੱਠੇ ਹੋ ਕੇ, ਕਿਤੇ ਸਰੋਵਰ ਕੰਢੇ ਖੜ੍ਹੇ ਹੋ ਕੇ, ਕਿਤੇ ਸੱਚਖੰਡ ਅਸਥਾਨ ਵੱਲ ਪਿੱਠ ਕਰਕੇ ਵੰਨ-ਸੁਵੰਨੇ ਪੋਜ਼ ਬਣਾ

ਕੇ ਫੋਟੋਆਂ ਖਿੱਚਦੇ ਅਤੇ ਵੀਡੀਓਗ੍ਰਾਫ਼ੀ ਕਰਦੇ ਹਨ। ਫ਼ੋਟੋਆਂ ਤੇ ਸੈਲਫ਼ੀਆਂ ਲੈਂਦੇ ਯਾਤਰੂਆਂ ਕਾਰਨ ਜਿੱਥੇ ਅਧਿਆਤਮਿਕਤਾ ਦੀ ਨਿਰੰਤਰਤਾ ਅਤੇ ਅਗੰਮੀ ਸਹਿਜ ਵਾਲੇ ਮਾਹੌਲ ਵਿਚ ਵਿਘਨ ਪੈਂਦਾ ਹੈ ਉੱਥੇ ਰੂਹਾਨੀਅਤ ਦੇ ਮਾਹੌਲ 'ਚ ਰੰਗੇ ਆਤਮ ਜਗਿਆਸੂਆਂ ਦੀ ਬਿਰਤੀ ਵੀ ਖੰਡਤ ਹੁੰਦੀ ਹੈ। ਦਰਸ਼ਨਾਂ ਲਈ ਜਾਣ ਵੇਲੇ ਸ਼ਰਧਾਲੂਆਂ ਦੇ ਲਾਂਘੇ 'ਚ ਵੀ ਵਿਘਨ ਪੈਂਦਾ ਹੈ। ਇੱਥੋਂ ਤੱਕ ਕਿ ਦਰਸ਼ਨੀ ਡਿਓਢੀ ਤੋਂ ਅੱਗੇ ਪੁਲ ਉੱਪਰ ਕਤਾਰਾਂ ਵਿਚ ਲੱਗ ਕੇ ਮੱਥਾ ਟੇਕਣ ਜਾ ਰਹੇ ਯਾਤਰੂਆਂ ਵਿਚੋਂ ਵੀ ਕਈ ਵਾਰ ਬਹੁਤ ਸਾਰੇ ਸ਼ਰਧਾਲੂ ਸੁਰਤ ਨੂੰ ਧਿਆਨ ਵਿਚ ਟਿਕਾ ਕੇ 'ਸੁਲੱਖਣੀ ਘੜੀ' ਨੂੰ ਮਾਨਣ ਦੀ ਬਜਾਇ ਹੱਥਾਂ ਵਿਚ ਮੋਬਾਇਲ ਫ਼ੋਨ ਫੜੀ ਫੇਸਬੁਕ ਲਾਈਵ ਹੋ ਕੇ 'ਹੋਛਾ ਮਨੋਰੰਜਨ' ਕਰਦੇ ਵੇਖੇ ਜਾਂਦੇ ਹਨ, ਜਿਸ ਨਾਲ ਇਸ ਪਾਵਨ-ਪਵਿੱਤਰ ਅਸਥਾਨ ਦੀ ਰੂਹਾਨੀ ਵਿਸ਼ੇਸ਼ਤਾ, ਪਵਿੱਤਰ ਵਾਤਾਵਰਨ ਅਤੇ ਦੈਵੀ-ਆਭਾ ਨੂੰ ਠੇਸ ਪਹੁੰਚਦੀ ਹੈ।

ਹਾਲਾਂਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ 'ਚ ਪ੍ਰਵੇਸ਼ ਕਰਦਿਆਂ 'ਫ਼ੋਟੋ ਖਿੱਚਣ ਦੀ ਮਨਾਹੀ' ਅਤੇ 'ਗੱਲਾਂ ਕਰਨ ਦੀ ਮਨਾਹੀ' ਦੇ ਦੋ ਸੂਚਨਾ ਬੋਰਡ ਸਾਨੂੰ ਹਮੇਸ਼ਾ ਨਜ਼ਰ ਆਉਦੇ ਹਨ ਪਰ ਜਦੋਂ ਤੋਂ ਮੋਬਾਇਲ ਫ਼ੋਨ ਆਏ, ਪਰਕਰਮਾ ਤੋਂ ਲੈ ਕੇ ਸੱਚਖੰਡ ਸਾਹਿਬ ਦੇ ਧੁਰ ਅੰਦਰ ਤੱਕ ਜਾ ਕੇ ਯਾਤਰੂ ਕੰਨਾਂ ਨਾਲ ਮੋਬਾਇਲ ਫ਼ੋਨ ਲਾਈ ਗੱਲਾਂ ਕਰਦੇ ਨਜ਼ਰ ਆਉਂਦੇ ਹਨ। ਜੇਕਰ ਕੋਈ ਸੇਵਾਦਾਰ ਕਿਸੇ ਸ਼ਰਧਾਲੂ ਨੂੰ ਅਜਿਹਾ ਕਰਨ ਤੋਂ ਰੋਕਦਾ ਹੈ ਤਾਂ ਵੇਖਣ ਵਿਚ ਆਇਆ ਹੈ ਕਿ ਕਈ ਸ਼ਰਧਾਲੂ ਝਗੜਾ ਕਰਨ ਤੱਕ ਵੀ ਜਾਂਦੇ ਹਨ। ਅਸੀਂ ਕਿਸੇ ਸਰਕਾਰੀ ਅਧਿਕਾਰੀ ਨੂੰ ਮਿਲਣ ਜਾਈਏ ਤਾਂ ਸਾਨੂੰ ਉਸ ਦੇ ਦਫ਼ਤਰ ਅੰਦਰ ਜਾਣ ਤੋਂ ਪਹਿਲਾਂ ਆਪਣਾ ਮੋਬਾਇਲ ਫ਼ੋਨ ਬੰਦ ਕਰਨਾ ਪੈਂਦਾ ਹੈ ਪਰ ਕਿੱਡੀ ਅਜੀਬ ਗੱਲ ਹੈ ਕਿ ਜਿਸ ਅਸਥਾਨ ਨੂੰ ਅਸੀਂ 'ਸੱਚੇ ਪਾਤਿਸ਼ਾਹ ਦਾ ਦਰ', 'ਇਸ ਧਰਤੀ 'ਤੇ ਸੱਚਖੰਡ' ਮੰਨਦੇ ਹਾਂ ਉੱਥੇ ਜਾਣ ਲੱਗਿਆਂ ਅਸੀਂ ਮਰਯਾਦਾ ਦੀ ਪਾਲਣਾ ਜ਼ਰੂਰੀ ਨਹੀਂ ਸਮਝਦੇ। ਕਈ ਵਾਰ ਤਾਂ ਅਜਿਹਾ ਵੀ ਵੇਖਣ ਵਿਚ ਆਉਂਦਾ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਰੱਬੀ ਬਾਣੀ ਦੇ ਚੱਲ ਰਹੇ ਕੀਰਤਨ ਜਾਂ ਅਰਦਾਸ ਦੌਰਾਨ ਕਿਸੇ ਇੱਕ ਯਾਤਰੂ ਦੇ ਫ਼ੋਨ ਦੀ ਵੱਜ ਰਹੀ ਘੰਟੀ ਸਾਰਿਆਂ ਦੀਆਂ ਸੁਰਤੀਆਂ-ਬਿਰਤੀਆਂ ਭੰਗ ਕਰ ਦਿੰਦੀ ਹੈ। ਅਜਿਹਾ ਰੁਝਾਨ ਵਧਣ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਪਵਿੱਤਰ ਵਾਤਾਵਰਨ ਅਤੇ ਮਰਯਾਦਾ ਪ੍ਰਭਾਵਿਤ ਹੋਣ ਕਾਰਨ ਗੁਰੂ-ਘਰ ਦੇ ਸ਼ਰਧਾਵਾਨ ਪ੍ਰੇਮੀਆਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚਦੀ ਹੈ। ਪਿਛਲੇ ਦਿਨੀਂ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਕੰਢੇ ਇੱਕ ਯਾਤਰੂ ਵਲੋਂ ਯੋਗਾ ਕਰਨ ਦੀ ਤਸਵੀਰ ਅਤੇ ਕੁਝ ਮਨਚਲੇ ਮੁੰਡੇ-ਕੁੜੀਆਂ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਖਿਚਵਾਈਆਂ ਇਹੋ ਜਿਹੀਆਂ ਤਸਵੀਰਾਂ ਤੇ ਵੀਡੀਓ ਸ਼ੋਸ਼ਲ ਮੀਡੀਆ 'ਤੇ ਵਾਇਰਲ ਹੋਈਆਂ, ਜਿਨ੍ਹਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪਾਵਨ-ਪਵਿੱਤਰ ਰੂਹਾਨੀ ਵਾਤਾਵਰਨ, ਅਧਿਆਤਮਕ ਮਹੱਤਤਾ ਅਤੇ ਸਿੱਖ ਮਨਾਂ ਨੂੰ ਭਾਰੀ ਠੇਸ ਪਹੁੰਚਾਈ ਹੈ।

ਲੱਖਾਂ ਦੀ ਗਿਣਤੀ 'ਚ ਯਾਤਰੂਆਂ ਦੀ ਆਮਦ ਮੌਕੇ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਰੂਹਾਨੀ ਮਰਯਾਦਾ ਨੂੰ ਬਹਾਲ ਰੱਖਣਾ ਅਤੇ ਯਾਤਰੂਆਂ ਦੀ ਸਹੂਲਤ ਦਾ ਖ਼ਿਆਲ ਰੱਖਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕਾਂ ਲਈ ਇਕ ਅਹਿਮ ਜ਼ਿੰਮੇਵਾਰੀ ਬਣ ਜਾਂਦੀ ਹੈ। ਜਿਸ ਕਾਰਨ ਪਿਛਲੇ ਦਿਨੀਂ ਸ਼੍ਰੋਮਣੀ ਕਮੇਟੀ ਨੂੰ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਫੋਟੋਗ੍ਰਾਫ਼ੀ ਅਤੇ ਵੀਡੀਓਗ੍ਰਾਫ਼ੀ 'ਤੇ ਪਾਬੰਦੀ ਨੂੰ ਲਾਗੂ ਕਰਨ ਦਾ ਫ਼ੈਸਲਾ ਲੈਣਾ ਪਿਆ ਪਰ ਗੁਰਮਤਿ ਪਰੰਪਰਾ ਤੋਂ ਸੋਝੀਹੀਣ ਕੁਝ ਲੋਕਾਂ ਵੱਲੋਂ ਇਸ 'ਤੇ ਵਿਵਾਦ ਖੜ੍ਹਾ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ। ਹਾਲਾਂਕਿ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਜੇਕਰ ਦੂਰ-ਦੁਰਾਡੇ ਤੋਂ ਆਇਆ ਕੋਈ ਸ਼ਰਧਾਲੂ ਮਰਯਾਦਾ 'ਚ ਰਹਿ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਯਾਦਗਾਰੀ ਤਸਵੀਰ ਲੈਣੀ ਚਾਹੇਗਾ ਤਾਂ ਸੇਵਾਦਾਰ ਉਸ ਦੀ ਸਹਾਇਤਾ ਕਰਨਗੇ ਪਰ ਅਜਿਹੀ ਵੀਡੀਓਗ੍ਰਾਫ਼ੀ ਅਤੇ ਫ਼ੋਟੋਗ੍ਰਾਫ਼ੀ ਕਰਨ ਦੀ ਮਨਾਹੀ ਹੋਵੇਗੀ, ਜਿਸ ਨਾਲ 'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਦੀ ਰੂਹਾਨੀ ਸਹਿਜਤਾ ਵਾਲੀ ਫ਼ਿਜ਼ਾ, ਪਵਿੱਤਰ ਮਰਯਾਦਾ ਅਤੇ ਅਧਿਆਤਮਕ ਆਭਾ ਭੰਗ ਹੁੰਦੀ ਹੋਵੇ।

ਇਹ ਵਿਚਾਰਨਯੋਗ ਹੈ ਕਿ ਦੁਨੀਆਂ ਦੇ ਹਰ ਅਸਥਾਨ ਦੀ ਆਪਣੀ ਮਹੱਤਤਾ ਹੁੰਦੀ ਹੈ। ਸਾਨੂੰ ਉੱਥੇ ਜਾਣ ਲੱਗਿਆਂ ਕੁਝ ਨਿਯਮਾਂ ਅਤੇ ਉੱਥੋਂ ਦੀ ਮਰਯਾਦਾ ਦੀ ਪਾਲਣਾ ਕਰਨੀ ਪੈਂਦੀ ਹੈ। ਇੱਥੋਂ ਤੱਕ ਕਿ ਪਾਰਲੀਮੈਂਟਾਂ, ਡੈਮਾਂ ਅਤੇ ਸੈਰ-ਸਪਾਟੇ ਦੀਆਂ ਮਹੱਤਵਪੂਰਨ ਥਾਵਾਂ 'ਤੇ ਵੀ ਯਾਤਰਾ ਕਰਨ ਲਈ ਇਕ ਮਰਯਾਦਾ ਵਿਚ ਰਹਿਣਾ ਪੈਂਦਾ ਹੈ ਅਤੇ ਸੁਰੱਖਿਆ ਕਾਰਨਾਂ ਕਰਕੇ ਫ਼ੋਟੋਗ੍ਰਾਫ਼ੀ/ ਵੀਡੀਓਗ੍ਰਾਫ਼ੀ 'ਤੇ ਵੀ ਪਾਬੰਦੀ ਹੁੰਦੀ ਹੈ। ਇਸੇ ਤਰ੍ਹਾਂ ਦੁਨੀਆਂ ਦਾ ਹਰੇਕ ਧਾਰਮਿਕ ਅਸਥਾਨ ਕਿਸੇ ਨਾ ਕਿਸੇ ਵਿਸ਼ੇਸ਼ਤਾ ਦਾ ਲਖਾਇਕ ਹੁੰਦਾ ਹੈ। ਉਹ ਵਿਸ਼ੇਸ਼ਤਾ ਉੱਥੋਂ ਦੀ ਨਿਰਧਾਰਤ ਮਰਯਾਦਾ ਅਤੇ ਪਰੰਪਰਾ 'ਚੋਂ ਹੀ ਜਲਵਾਗਰ ਹੁੰਦੀ ਹੈ। ਕਈ ਧਰਮਾਂ ਦੇ ਅਸਥਾਨ ਇਹੋ ਜਿਹੇ ਵੀ ਹਨ, ਜਿੱਥੇ ਜਾਣ ਲੱਗਿਆਂ ਮੋਬਾਇਲ ਫ਼ੋਨ ਤੱਕ ਵੀ ਬਾਹਰ ਰਖਵਾ ਲਏ ਜਾਂਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤਾਂ ਇਸ ਧਰਤੀ 'ਤੇ 'ਬੈਕੁੰਠ' ਹੈ, 'ਅਧਿਆਤਮਿਕਤਾ ਦਾ ਸੋਮਾ ਹੈ ਅਤੇ ਇੱਥੇ ਲੱਖਾਂ ਸ਼ਰਧਾਲੂ ਜਗਤ-ਜਲੰਦੇ ਦੇ ਕੂੜ-ਤਮਾਸ਼ਿਆਂ, ਸੰਸਾਰੀ ਜੀਵਨ ਦੇ ਝਮੇਲਿਆਂ ਅਤੇ ਚਿੰਤਾਵਾਂ ਤੋਂ ਮੁਕਤੀ ਪਾਉਣ ਲਈ ਸਹਿਜ ਅਤੇ ਮਿਹਰ ਦੀਆਂ ਬਖ਼ਸ਼ਿਸ਼ਾਂ ਹਾਸਲ ਕਰਨ ਲਈ ਆਉਂਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸਾਰੇ ਸੰਸਾਰ ਤੋਂ ਨਿਵੇਕਲਾ, ਅਦੁੱਤੀ ਅਧਿਆਤਮਕ ਅਤੇ ਰੂਹਾਨੀ ਸਹਿਜ ਵਾਲਾ ਵਾਤਾਵਰਨ, ਗੁਰੂ ਸਾਹਿਬਾਨ ਦੁਆਰਾ ਨੀਯਤ ਕੀਤੀ ਹੋਈ ਸੈਂਕੜੇ ਸਾਲ ਤੋਂ ਚੱਲੀ ਆ ਰਹੀ ਇਸ ਪਾਵਨ ਅਸਥਾਨ ਦੀ ਵਿਸ਼ੇਸ਼ ਪਵਿੱਤਰ ਮਰਯਾਦਾ ਵਿਚ ਮਹਿਫ਼ੂਜ਼ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਕਰਨ ਵਾਲੇ ਹਰੇਕ ਯਾਤਰੂ ਨੂੰ ਆਪਣੀ ਯਾਤਰਾ ਸੁਹਾਵਨੀ ਅਤੇ ਸਫਲ ਬਣਾਉਣ ਲਈ ਉੱਥੋਂ ਦੀ ਮਰਯਾਦਾ ਦੀ ਪਾਲਣਾ ਅਤੇ ਪ੍ਰਬੰਧਾਂ ਵਿਚ ਸਹਿਯੋਗ ਦੇਣਾ ਚਾਹੀਦਾ ਹੈ। ਲੱਖਾਂ ਸ਼ਰਧਾਲੂਆਂ ਵਿਚੋਂ ਇਕੱਲੇ-ਇਕੱਲੇ 'ਤੇ ਸੇਵਾਦਾਰਾਂ ਵੱਲੋਂ ਨਿਗਰਾਨੀ ਰੱਖਣਾ ਅਸੰਭਵ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਲੱਗਿਆਂ ਸਾਨੂੰ ਇਹ ਖਿਆਲ ਰੱਖਣਾ ਚਾਹੀਦਾ ਹੈ ਕਿ ਅਸੀਂ ਇਥੇ ਅਧਿਆਤਮਕ ਤ੍ਰਿਪਤੀ ਪ੍ਰਾਪਤ ਕਰਨ ਆਏ ਹਾਂ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਵੇਲੇ ਸਾਨੂੰ ਸੰਸਾਰੀ ਚੰਚਲ-ਬਿਰਤੀਆਂ ਅਤੇ ਮਨੋਰੰਜਕ ਸੁਭਾਅ ਨੂੰ ਪਰਕਰਮਾ 'ਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਛੱਡ ਜਾਣਾ ਚਾਹੀਦਾ ਹੈ।

■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।*

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਟਾਟਾਨਗਰ ਜਮਸ਼ੇਦਪੁਰ ਵਿਖੇ ਗੁਰਮਤਿ ਸਮਾਗਮ

### ਪਹਿਲੇ ਪਾਤਸ਼ਾਹ ਜੀ ਨਾਲ ਸਬੰਧਤ ਅਸਥਾਨਾਂ ਵਿਖੇ ਇਸ ਸਾਲ ਕੀਤੇ ਜਾਣਗੇ ਵਿਸ਼ੇਸ਼ ਗੁਰਮਤਿ ਸਮਾਗਮ-ਭਾਈ ਲੌਂਗੋਵਾਲ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਦੁਆਰਾ ਸਿੰਘ ਸਭਾ ਸਾਕਚੀ ਟਾਟਾਨਗਰ ਜਮਸ਼ੇਦਪੁਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਗੁਰੂ ਨਾਨਕ ਸੇਵਾ ਦਲ ਜਮਸ਼ੇਦਪੁਰ ਵੱਲੋਂ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼ਮੂਲੀਅਤ ਕੀਤੀ ਅਤੇ ਸੰਗਤਾਂ ਨੂੰ ਗੁਰੂ ਸਾਹਿਬ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਕਰਵਾਏ ਜਾਣ ਵਾਲੇ ਵਿਸ਼ੇਸ਼ ਗੁਰਮਤਿ ਸਮਾਗਮਾਂ ਸਮੇਂ ਭਰਵੀਂ ਸ਼ਮੂਲੀਅਤ ਕਰਨ ਦੀ ਪ੍ਰੇਰਣਾ ਕੀਤੀ। ਭਾਈ ਲੌਂਗੋਵਾਲ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਆਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਇਤਿਹਾਸਕ ਪੁਰਬ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਪ੍ਰਚਾਰਨ ਲਈ ਇਕ ਸੁਨਹਿਰੀ ਮੌਕਾ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਨੂੰ ਸਮਰਪਿਤ ਜਿਥੇ ਪੰਜਾਬ ਅੰਦਰ ਧਰਮ ਪ੍ਰਚਾਰ ਲਈ ਕਾਰਜ ਕਰ ਰਹੀ ਹੈ, ਉਥੇ ਹੀ ਪੰਜਾਬ ਤੋਂ ਬਾਹਰਲੇ ਸੂਬਿਆਂ ਅੰਦਰ ਵੀ ਵਿਸ਼ੇਸ਼ ਸਮਾਗਮ ਆਯੋਜਿਤ ਕੀਤੇ ਜਾ ਰਹੇ ਹਨ। ਭਾਈ ਲੌਂਗੋਵਾਲ ਨੇ ਕਿਹਾ ਕਿ ਪੰਜਾਬ ਦੇ ਬਾਹਰਲੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਪਾਵਨ ਅਸਥਾਨਾਂ ਵਿਖੇ ਇਸ ਸਾਲ ਦੌਰਾਨ ਗੁਰਮਤਿ ਸਮਾਗਮ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵੱਖ-ਵੱਖ ਥਾਵਾਂ 'ਤੇ ਗੁਰਮਤਿ ਸਮਾਗਮ ਨਿਰੰਤਰ ਆਯੋਜਤ ਕੀਤੇ ਜਾਣਗੇ ਤਾਂ ਜੋ ਗੁਰੂ ਸਾਹਿਬ ਦੀ ਵਿਚਾਰਧਾਰਾ ਨੂੰ ਵੱਧ ਤੋਂ ਵੱਧ ਸੰਗਤਾਂ ਤੱਕ ਪਹੁੰਚਾਇਆ ਜਾ ਸਕੇ। ਇਸ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਨੇ ਵੀ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ ਅਤੇ ਭਾਈ ਸਤਨਾਮ ਸਿੰਘ ਕੋਹਾੜਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਸਮਾਗਮ ਸਮੇਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਅਤੇ ਹੋਰਾਂ ਨੂੰ ਪ੍ਰਬੰਧਕਾਂ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਗੁਰਮੁੱਖ ਸਿੰਘ, ਭਾਈ ਭਗਵਾਨ ਸਿੰਘ, ਭਾਈ ਬਲਬੀਰ ਸਿੰਘ ਬੱਲੀ, ਗੁਰੂ ਨਾਨਕ ਸੇਵਾ ਦਲ ਦੇ ਮੁਖੀ ਸ. ਹਰਵਿੰਦਰ ਸਿੰਘ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਸ. ਮਨਮੋਹਨ ਸਿੰਘ, ਸ. ਹਰਜੀਤ ਸਿੰਘ, ਸ. ਪਰਮਜੀਤ ਸਿੰਘ, ਸ. ਖੁਸ਼ਬੀਰ ਸਿੰਘ, ਸ. ਤਰਲੋਚਨ ਸਿੰਘ, ਸ. ਚਰਨਜੀਤ ਸਿੰਘ, ਸ. ਸੁਖਦੇਵ ਸਿੰਘ, ਸ. ਤਰਨਪ੍ਰੀਤ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ।

*੧ ਜਨਵਰੀ*

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਜ਼ਿਲ੍ਹੇਵਾਰ ਵਿਸ਼ੇਸ਼ ਗੁਰਮਤਿ ਸਮਾਗਮ ਸਬੰਧੀ ਸਬ-ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਅੰਦਰ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਏ ਜਾਣਗੇ। ਇਸ ਸਬੰਧੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਬਣਾਈ ਸਬ-ਕਮੇਟੀ ਦੀ ਇਕੱਤਰਤਾ ਇਥੇ ਸ਼੍ਰੋਮਣੀ ਕਮੇਟੀ ਮੁੱਖ ਦਫ਼ਤਰ ਵਿਖੇ ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ ਦੀ ਅਗਵਾਈ ਵਿਚ ਹੋਈ। ਇਕੱਤਰਤਾ ਦੌਰਾਨ ਸਮਾਗਮਾਂ ਦੀ ਰੂਪ-ਰੇਖਾ ਤਿਆਰ ਕਰਕੇ ਪ੍ਰਵਾਨਗੀ ਲਈ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਭੇਜੀ ਗਈ ਹੈ। ਇਸ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ੫੫੦ਵੇਂ ਪ੍ਰਕਾਸ਼ ਪੁਰਬ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਦੇ ਹਰ ਜ਼ਿਲ੍ਹੇ ਵਿਚ ਇਕ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਉਣ ਦੀ ਰੂਪ-ਰੇਖਾ ਤਿਆਰ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਲੜੀ ਤਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਸਬੰਧਤ ਪਾਵਨ ਅਸਥਾਨਾਂ ਤੋਂ ਇਲਾਵਾ ਇਤਿਹਾਸਕ ਗੁਰਦੁਆਰਾ ਸਾਹਿਬਾਨਾਂ ਅੰਦਰ ਗੁਰਮਤਿ ਸਮਾਗਮ ਹੋਣਗੇ, ਜਿਸ ਵਿਚ ਸਿੱਖ ਕੌਮ ਦੇ ਮਹਾਨ ਰਾਗੀ, ਢਾਡੀ, ਕਵੀਸ਼ਰ ਅਤੇ ਪ੍ਰਚਾਰਕ/ਕਥਾਵਾਚਕ ਹਾਜ਼ਰੀ ਭਰਨਗੇ। ਇਸ ਤੋਂ ਇਲਾਵਾ ਹਰੇਕ ਸਮਾਗਮ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਵੀ ਕਰਵਾਏ ਜਾਣਗੇ। ਡਾ. ਰੂਪ ਸਿੰਘ ਅਨੁਸਾਰ ਹੋਣ ਵਾਲੇ ਸਮਾਗਮਾਂ ਦਾ ਸਮਾਂ ਸਵੇਰੇ ੧੧:੦੦ ਵਜੇ ਤੋਂ ਦੁਪਹਿਰ ੩:੦੦ ਵਜੇ ਤੱਕ ਦਾ ਹੋਵੇਗਾ। ਉਨ੍ਹਾਂ ਕਿਹਾ ਕਿ ਇਨ੍ਹਾਂ ਗੁਰਮਤਿ ਸਮਾਗਮਾਂ ਦਾ ਮੰਤਵ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸੰਗਤਾਂ ਵਿਚ ਪ੍ਰਚਾਰਨਾ ਹੈ। ਉਨ੍ਹਾਂ ਦੱਸਿਆ ਕਿ ਇਨ੍ਹਾਂ ਸਮਾਗਮਾਂ ਦੀ ਤਿਆਰੀ ਸਬੰਧੀ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਚਾਰਕ ਜਥਿਆਂ ਦੀ ਡਿਊਟੀ ਲਗਾਈ ਗਈ ਹੈ ਜੋ ਸੰਗਤਾਂ ਨਾਲ ਰਾਬਤਾ ਬਣਾਉਣਗੇ। ਇਕੱਤਰਤਾ ਵਿਚ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਮੀਤ ਸਿੰਘ ਬੂਹ, ਸ. ਸੱਜਣ ਸਿੰਘ ਬੱਜੂਮਾਨ, ਸ. ਪਰਮਜੀਤ ਸਿੰਘ ਖ਼ਾਲਸਾ ਬਰਨਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਅਜਮੇਰ ਸਿੰਘ ਖੇੜਾ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਮਲਕੀਤ ਸਿੰਘ ਬਹਿੜਵਾਲ ਸਹਾਇਕ ਸੁਪ੍ਰਿੰਟੈਂਡੈਂਟ, ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ ਅਤੇ ਭਾਈ ਸਰਬਜੀਤ ਸਿੰਘ ਢੋਟੀਆਂ, ਸ. ਟੇਕ ਸਿੰਘ ਤੇ ਸ. ਭੁਪਿੰਦਰ ਸਿੰਘ ਆਦਿ ਮੌਜੂਦ ਸਨ। *੨ ਜਨਵਰੀ*

## ਸ਼੍ਰੋਮਣੀ ਕਮੇਟੀ ਨੇ ਵਣ ਵਿਭਾਗ ਨਾਲ ਮਿਲ ਕੇ ਗੁਰਦੁਆਰਿਆਂ ਅਤੇ ਸਕੂਲਾਂ/ ਕਾਲਜਾਂ ਵਿਚ ਬੂਟੇ ਲਗਾਉਣ ਦੀ ਯੋਜਨਾ ਬਣਾਈ

### ਵਾਤਾਵਰਣ ਦੀ ਸ਼ੁੱਧਤਾ ਲਈ ਸ਼੍ਰੋਮਣੀ ਕਮੇਟੀ ਕਰ ਰਹੀ ਹੈ ਵਿਸ਼ੇਸ਼ ਯਤਨ-ਡਾ. ਰੂਪ ਸਿੰਘ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਦੇ ਵਣ ਵਿਭਾਗ ਨਾਲ ਮਿਲ ਕੇ ਗੁਰਦੁਆਰਾ ਸਾਹਿਬਾਨ, ਸਕੂਲਾਂ/ਕਾਲਜਾਂ ਸਮੇਤ ਹੋਰ ਅਦਾਰਿਆਂ ਵਿਚ ਬੂਟੇ ਲਗਾਉਣ ਦੀ ਯੋਜਨਾ ਬਣਾਈ ਗਈ ਹੈ। ਵਾਤਾਵਰਣ ਦੀ ਸ਼ੁਧਤਾ ਲਈ ਆਰੰਭੀ ਜਾਣ ਵਾਲੀ ਇਹ ਲਹਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਹੋਵੇਗੀ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਖੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਅਵਤਾਰ ਸਿੰਘ ਸੈਂਪਲਾ ਨਾਲ ਅੰਮ੍ਰਿਤਸਰ ਦੇ ਵਣ ਅਫ਼ਸਰ ਸ੍ਰੀ ਰਾਜੇਸ਼ ਕੁਮਾਰ ਗੁਲਾਟੀ ਅਤੇ ਹੋਰਾਂ ਨੇ ਮੀਟਿੰਗ ਕਰ ਕੇ ਲਗਾਏ ਜਾਣ ਵਾਲਿਆਂ ਬੂਟਿਆਂ ਸਬੰਧੀ ਵਿਚਾਰ-ਵਟਾਂਦਰਾ ਕੀਤਾ। ਡਾ. ਰੂਪ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਗੁਰਦੁਆਰਾ ਸਾਹਿਬਾਨ ਅਤੇ ਵਿਦਿਅਕ ਅਦਾਰਿਆਂ ਵਿਚ ਵੱਡੀ ਪੱਧਰ 'ਤੇ ਬੂਟੇ ਲਗਾਏ ਜਾਣਗੇ। ਉਨ੍ਹਾਂ ਦੱਸਿਆ ਕਿ ਵਣ ਵਿਭਾਗ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਰਵਾਇਤੀ ਬੂਟਿਆਂ ਦੇ ਨਾਲ-ਨਾਲ ਔਸ਼ਧੀ ਗੁਣ ਵਾਲੇ ਪੌਦੇ ਲਗਾਉਣ ਲਈ ਵੀ ਆਖਿਆ ਗਿਆ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਪਹਿਲਾਂ ਹੀ ਵਾਤਾਵਰਣ ਦੀ ਸ਼ੁੱਧਤਾ ਲਈ ਵਿਸ਼ੇਸ਼

ਯਤਨ ਕਰ ਰਹੀ ਹੈ ਅਤੇ ਹੁਣ ਇਸ ਨੂੰ ਹੋਰ ਵਿਸਥਾਰ ਦਿੱਤਾ ਜਾਵੇਗਾ। ਡਾ. ਰੂਪ ਸਿੰਘ ਅਨੁਸਾਰ ਵਣ ਵਿਭਾਗ ਦੇ ਸਹਿਯੋਗ ਨਾਲ ਲਗਾਏ ਜਾਣ ਵਾਲੇ ਬੂਟਿਆਂ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਆਪਣੇ ਗੁਰਦੁਆਰਾ ਸਾਹਿਬਾਨ ਅਤੇ ਹੋਰ ਸੰਸਥਾਵਾਂ ਨੂੰ ਸਰਕੂਲਰ ਜਾਰੀ ਕੀਤਾ ਜਾਵੇਗਾ ਅਤੇ ਫਲਦਾਰ, ਫੁੱਲਦਾਰ ਅਤੇ ਛਾਂਦਾਰ ਬੂਟਿਆਂ ਲਈ ਜਗ੍ਹਾ ਦੀ ਚੋਣ ਕੀਤੀ ਜਾਵੇਗੀ। ਇਸ ਦੌਰਾਨ ਵਣ ਅਫ਼ਸਰ ਸ੍ਰੀ ਰਾਜੇਸ਼ ਕੁਮਾਰ ਨੇ ਦੱਸਿਆ ਕਿ ਉਨ੍ਹਾਂ ਦੇ ਵਿਭਾਗ ਵੱਲੋਂ ਬੂਟੇ ਬਿਲਕੁਲ ਮੁਫ਼ਤ ਦਿੱਤੇ ਜਾਣਗੇ ਜਦਕਿ ਇਸ ਦੀ ਪਾਲਣਾ-ਪੋਸ਼ਣਾ ਦੀ ਜ਼ੁੰਮੇਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੋਵੇਗੀ। ਮੀਟਿੰਗ ਦੌਰਾਨ ਡਾ. ਰੂਪ ਸਿੰਘ ਵੱਲੋਂ ਸੁਝਾਅ ਅਨੁਸਾਰ ਵਣ ਅਧਿਕਾਰੀਆਂ ਨੇ ਚੰਦਨ ਦੇ ਬੂਟੇ ਲਗਾਉਣ ਦੀ ਵੀ ਹਾਮੀ ਭਰੀ। ਵਣ ਅਧਿਕਾਰੀਆਂ ਅਨੁਸਾਰ ਚੰਦਨ ਦੇ ਬੂਟੇ ਪਹਿਲਾਂ ਤਾਮਿਲਨਾਡੂ ਅਤੇ ਕਰਨਾਟਕਾ ਵਿਖੇ ਵਧੇਰੇ ਮਾਤਰਾ ਵਿਚ ਪਾਏ ਜਾਂਦੇ ਹਨ, ਜਦਕਿ ਹੁਣ ਪਿਛਲੇ ੭-੮ ਸਾਲਾਂ ਤੋਂ ਪੰਜਾਬ ਦੇ ਕੁਝ ਨੀਮ ਪਹਾੜੀ ਜ਼ਿਲ੍ਹਿਆਂ ਵਿਚ ਵੀ ਲਗਾਏ ਜਾ ਰਹੇ ਹਨ। ਉਨ੍ਹਾਂ ਦੇ ਸੁਝਾਅ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਚੰਦਨ ਦੇ ਬੂਟੇ ਹੁਸ਼ਿਆਰਪੁਰ, ਗੁਰਦਾਸਪੁਰ, ਮੋਹਾਲੀ ਆਦਿ ਜ਼ਿਲ੍ਹਿਆਂ ਵਿਚ ਲਗਾਏ ਜਾਣਗੇ। ਇਸ ਮੌਕੇ ਵਣ ਅਧਿਕਾਰੀਆਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਇਸ ਸਮੇਂ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਬਲਾਕ ਵਣ ਅਫ਼ਸਰ ਸ. ਮੋਕਨਦੀਪ ਸਿੰਘ ਅਤੇ ਸ. ਸੁਖਵਿੰਦਰ ਸਿੰਘ ਚੌਹਾਨ ਮੌਜੂਦ ਸਨ। *੨ ਜਨਵਰੀ*

## ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਦੀ ਗ੍ਰਾਂਟ ਜਾਰੀ ਕਰੇ ਕੇਂਦਰ ਸਰਕਾਰ-ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਹੈ ਕਿ ਕੇਂਦਰ ਸਰਕਾਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਚੱਲ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਦੀ ਗ੍ਰਾਂਟ ਤੁਰੰਤ ਜਾਰੀ ਕਰਨੀ ਚਾਹੀਦੀ ਹੈ ਤਾਂ ਜੋ ਖੋਜ ਕੇਂਦਰ ਵੱਲੋਂ ਆਰੰਭੇ ਕਾਰਜ ਪ੍ਰਭਾਵਿਤ ਨਾ ਹੋਣ। ਭਾਈ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਨੇ ਆਪਣੇ ਸਥਾਪਨਾ ਦੇ ਥੋੜ੍ਹੇ ਜਿਹੇ ਸਮੇਂ ਅੰਦਰ ਹੀ ਜ਼ਿਕਰਯੋਗ ਕਾਰਜ ਕੀਤੇ ਹਨ ਅਤੇ ਸਰਕਾਰ ਨੂੰ ਖੋਜ ਕੇਂਦਰ ਦੀ ਪ੍ਰਵਾਨਿਤ ਗ੍ਰਾਂਟ ਜਾਰੀ ਕਰਨ ਲਈ ਸੁਹਿਰਦ ਭਾਵਨਾ ਦਿਖਾਉਣੀ ਚਾਹੀਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਪੰਜਾਹ ਸਾਲਾ ਪ੍ਰਕਾਸ਼ ਗੁਰਪੁਰਬ ਸਮਾਗਮਾਂ ਨਾਲ ਸਬੰਧਤ ਹੈ, ਜਿਸ ਦੇ ਮੱਦੇਨਜ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਵੱਲੋਂ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਸਬੰਧੀ ਖੋਜ ਕਾਰਜ ਕੀਤੇ ਜਾਣੇ ਹਨ। ਇਹ ਸਭ ਕਾਰਜ ਗ੍ਰਾਂਟ ਸਮੇਂ ਸਿਰ ਮਿਲਣ ਨਾਲ ਹੀ ਸੰਭਵ ਹੋ ਸਕਣਗੇ। ਭਾਈ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਸਰਬਸਾਂਝੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਰਾਹੀਂ ਕੀਤੇ ਜਾਣ ਵਾਲੇ ਖੋਜ ਕਾਰਜ ਸਮੁੱਚੀ ਮਨੁੱਖਤਾ ਲਈ ਸੇਧ ਦੇਣ ਵਾਲੇ ਹਨ। ਉਨ੍ਹਾਂ ਇਹ ਵੀ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਸਬੰਧੀ ਕੇਂਦਰ ਸਰਕਾਰ ਨਾਲ ਜਲਦ ਹੀ ਰਾਬਤਾ ਵੀ ਬਣਾਇਆ ਜਾਵੇਗਾ। *੨ ਜਨਵਰੀ*

## ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਅਹਿਮ ਫੈਸਲੇ

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਪਿੰਨੀ ਪ੍ਰਸ਼ਾਦ ਲਈ ਵਰਤੇ ਜਾਣਗੇ ਵਾਤਾਵਰਨ ਪੱਖੀ ਲਿਫ਼ਾਫ਼ੇ-ਭਾਈ ਲੌਂਗੋਵਾਲ

ਤਲਵੰਡੀ ਸਾਬੋ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਤਖ਼ਤ ਸ੍ਰੀ ਦਮਦਮਾ

ਸਾਹਿਬ ਵਿਖੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਹੋਈ ਇਕੱਤਰਤਾ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੰਗਤਾਂ ਨੂੰ ਪਿੰਨੀ ਪ੍ਰਸ਼ਾਦ ਦੇਣ ਲਈ ਪਲਾਸਟਿਕ ਦੇ ਲਿਫ਼ਾਫ਼ਿਆਂ ਦੀ ਥਾਂ ਵਾਤਾਵਰਨ ਪੱਖੀ ਲਿਫ਼ਾਫ਼ੇ ਲਾਗੂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਦੀਆਂ ਨਿੱਜੀ ਫਾਈਲਾਂ ਦਾ ਸਾਰਾ ਰੀਕਾਰਡ ਕੰਪਿਊਟਰਾਈਜ਼ਡ ਕਰਨ ਨੂੰ ਵੀ ਪ੍ਰਵਾਨਗੀ ਦਿੱਤੀ ਗਈ। ਇਕੱਤਰਤਾ ਮਗਰੋਂ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਵਾਤਾਵਰਨ ਦੀ ਸ਼ੁੱਧਤਾ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਸੇ ਤਹਿਤ ਹੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਪਿੰਨੀ ਪ੍ਰਸ਼ਾਦ ਵਰਤਾਉਣ ਲਈ ਵਰਤੋਂ ਵਿਚ ਲਿਆਂਦੇ ਜਾਣ ਵਾਲੇ ਲਿਫ਼ਾਫ਼ੇ ਪਲਾਸਟਿਕ ਦੀ ਥਾਂ ਵਾਤਾਵਰਨ ਪੱਖੀ ਲਾਗੂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਵੀ ਪਲਾਸਟਿਕ ਦੇ ਲਿਫ਼ਾਫ਼ੇ ਬੰਦ ਕੀਤੇ ਜਾ ਚੁੱਕੇ ਹਨ। ਭਾਈ ਲੌਂਗੋਵਾਲ ਨੇ ਕਿਹਾ ਕਿ ਭਵਿੱਖ ਵਿਚ ਇਸ ਦਾ ਹੋਰ ਵਿਸਥਾਰ ਕੀਤਾ ਜਾਵੇਗਾ। ਇਸੇ ਦੀ ਰੋਸ਼ਨੀ ਵਿਚ ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਚੌਗਿਰਦੇ ਨੂੰ ਪ੍ਰਦੂਸ਼ਣ ਮੁਕਤ ਕਰਨ ਲਈ ਦਫ਼ਤਰੀ ਗੱਡੀਆਂ ਸਮੇਤ ਆਪਣੀਆਂ ਨਿੱਜੀ ਗੱਡੀਆਂ ਦਫ਼ਤਰ ਕੰਪਲੈਕਸ ਤੋਂ ਬਾਹਰ ਰੱਖਣ ਦਾ ਫੈਸਲਾ ਕੀਤਾ ਹੈ, ਜਿਸ ਦੀ ਇਕੱਤਰਤਾ ਦੌਰਾਨ ਸ਼ਲਾਘਾ ਕੀਤੀ ਗਈ ਹੈ। ਉਨ੍ਹਾਂ ਸੰਗਤ ਨੂੰ ਵੀ ਅਪੀਲ ਕੀਤੀ ਹੈ ਕਿ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ ਆਪਣੇ ਵਾਹਨ ਲਿਆਉਣ ਦੀ ਬਜਾਏ ਨਿਯਤ ਪਾਰਕਿੰਗ ਵਿਚ ਹੀ ਲਗਾਉਣ।

ਉਨ੍ਹਾਂ ਹੋਰ ਫੈਸਲਿਆਂ ਸਬੰਧੀ ਜਾਣਕਾਰੀ ਦਿੰਦਿਆਂ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ਸਮਾਗਮ ਉਲੀਕਣ ਲਈ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਪਾਕਿਸਤਾਨ ਜਾਣਗੇ, ਤਾਂ ਜੋ ਉਥੋਂ ਸਜਾਏ ਜਾਣ ਵਾਲੇ ਨਗਰ ਕੀਰਤਨ ਅਤੇ ਗੁਰਮਤਿ ਸਮਾਗਮ ਸਬੰਧੀ ਅੰਤਮ ਨਿਰਣਾ ਲਿਆ ਜਾ ਸਕੇ। ਉਨ੍ਹਾਂ ਕਿਹਾ ਕਿ ੫੫੦ ਸਾਲਾ ਪ੍ਰਕਾਸ਼ ਪੁਰਬ ਸਿੱਖ ਜਗਤ ਵੱਲੋਂ ਕੌਮਾਂਤਰੀ ਪੱਧਰ 'ਤੇ ਮਨਾਇਆ ਜਾਣਾ ਹੈ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਇਸ ਸਬੰਧੀ ਸਮਾਗਮਾਂ ਦੀ ਆਰੰਭਤਾ ਕੀਤੀ ਜਾ ਚੁੱਕੀ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਇਤਿਹਾਸਕ ਗੁਰਪੁਰਬ ਨੂੰ ਸਮਰਪਿਤ ਸੋਨੇ ਅਤੇ ਚਾਂਦੀ ਦੇ ਯਾਦਗਾਰੀ ਸਿੱਕੇ ਤਿਆਰ ਕੀਤੇ ਗਏ ਹਨ। ਇਹ ਯਾਦਗਾਰੀ ਸਿੱਕੇ ਸ੍ਰੀ ਅੰਮ੍ਰਿਤਸਰ ਸਥਿਤ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਤੋਂ ਮਿਲਣਗੇ ਅਤੇ ਇਨ੍ਹਾਂ ਦਾ ਰੇਟ ਰੋਜ਼ਾਨਾ ਦੇ ਅਖ਼ਬਾਰੀ ਰੇਟ ਅਨੁਸਾਰ ਹੋਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਅਨੁਸਾਰ ਬੀਤੇ ਸਮੇਂ ਵਿਚ ਫ਼ਾਰਗ ਕੀਤੇ ਮੁਲਾਜ਼ਮਾਂ ਸਬੰਧੀ ਇਕ ਸਬ-ਕਮੇਟੀ ਬਣਾਈ ਗਈ ਹੈ, ਜੋ ੧੫ ਦਿਨਾਂ ਅੰਦਰ ਆਪਣੀ ਰਿਪੋਰਟ ਦੇਵੇਗੀ। ਉਨ੍ਹਾਂ ਦੱਸਿਆ ਕਿ ਭਗਤ ਪੂਰਨ ਸਿੰਘ ਜੀ ਵੱਲੋਂ ਆਰੰਭੇ ਗਏ ਲੋਕ ਭਲਾਈ ਕਾਰਜ ਕਰਨ ਵਾਲੀ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ ਸ੍ਰੀ ਅੰਮ੍ਰਿਤਸਰ ਨੂੰ ੧੫ ਲੱਖ ਰੁਪਏ ਦੀ ਸਹਾਇਤਾ ਦੇਣ ਨੂੰ ਵੀ ਪ੍ਰਵਾਨਗੀ ਦਿੱਤੀ ਗਈ ਹੈ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਅੰਤ੍ਰਿੰਗ ਮੈਂਬਰਾਨ ਭਾਈ ਮਨਜੀਤ ਸਿੰਘ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਸ. ਅਮਰੀਕ ਸਿੰਘ ਕੋਟ ਸ਼ਮੀਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਭੁਪਿੰਦਰ ਸਿੰਘ ਭਲਵਾਨ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਤਾਰਾ ਸਿੰਘ ਸੱਲਾ, ਸ. ਅਮਰੀਕ ਸਿੰਘ ਵਿਛੋਆ, ਸ. ਸ਼ਿੰਗਾਰਾ ਸਿੰਘ ਲੋਹੀਆਂ, ਸ. ਜਗਜੀਤ ਸਿੰਘ ਤਲਵੰਡੀ, ਬੀਬੀ ਜਸਬੀਰ ਕੌਰ ਜੱਫਰਵਾਲ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਮਹਿੰਦਰ ਸਿੰਘ ਆਹਲੀ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਸ. ਕਰਨ ਸਿੰਘ ਮੈਨੇਜਰ ਤਖ਼ਤ ਸ੍ਰੀ ਦਮਦਮਾ ਸਾਹਿਬ ਸਮੇਤ ਹੋਰ ਹਾਜ਼ਰ ਸਨ। *੪ ਜਨਵਰੀ*

# 550ਵੇਂ ਪ੍ਰਕਾਸ਼ ਪੁਰਬ ਸਬੰਧੀ ਐਨ.ਆਰ.ਆਈ. ਸੈੱਲ ਸਥਾਪਤ ਕਰੇਗੀ ਸ਼੍ਰੋਮਣੀ ਕਮੇਟੀ-ਭਾਈ ਲੌਂਗੋਵਾਲ

## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਸ਼ਵ-ਵਿਆਪੀ ਫਲਸਫਾ ਦੇ ਵਿਸ਼ੇ 'ਤੇ ਹੋਈ ਅੰਤਰਰਾਸ਼ਟਰੀ ਵਿਚਾਰ ਗੋਸ਼ਟੀ

ਲੁਧਿਆਣਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਸਮਾਗਮਾਂ ਸਮੇਂ ਵਿਦੇਸ਼ਾਂ ਤੋਂ ਗੁਰੂ ਨਾਨਕ ਨਾਮ ਲੇਵਾ ਸੰਗਤ ਦੀ ਸ਼ਮੂਲੀਅਤ ਯਕੀਨੀ ਬਣਾਉਣ ਲਈ ਇਕ ਐਨ.ਆਰ.ਆਈ. ਸੈੱਲ ਸਥਾਪਿਤ ਕਰੇਗੀ, ਤਾਂ ਜੋ ਵਿਦੇਸ਼ਾਂ ਦੀਆਂ ਸੰਗਤਾਂ ਨਾਲ ਵੱਧ ਤੋ ਵੱਧ ਰਾਬਤਾ ਬਣਾਇਆ ਜਾ ਸਕੇ। ਇਹ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਥੇ ਗੁਰੂ ਨਾਨਕ ਦੇਵ ਇੰਜਨੀਅਰਿੰਗ ਕਾਲਜ ਵਿਖੇ ਸ਼੍ਰੋਮਣੀ ਕਮੇਟੀ ਤੇ ਨਨਕਾਣਾ ਸਾਹਿਬ ਟਰੱਸਟ ਵੱਲੋਂ 'ਗੁਰੂ ਨਾਨਕ ਦੇਵ ਜੀ ਦਾ ਵਿਸ਼ਵ ਵਿਆਪੀ ਫਲਸਫਾ' ਵਿਸ਼ੇ 'ਤੇ ਆਯੋਜਿਤ ਕੀਤੀ ਗਈ ਅੰਤਰਰਾਸ਼ਟਰੀ ਵਿਚਾਰ ਗੋਸ਼ਟੀ ਵਿਚ ਹਿੱਸਾ ਲੈਣ ਮੌਕੇ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਆਖਿਆ ਕਿ ਪਹਿਲੇ ਪਾਤਸ਼ਾਹ ਜੀ ਦਾ ੫੫੦ਵਾਂ ਪ੍ਰਕਾਸ਼ ਪੁਰਬ ਕੌਮਾਂਤਰੀ ਪੱਧਰ 'ਤੇ ਮਨਾਇਆ ਜਾਣਾ ਹੈ ਅਤੇ ਇਸ ਵਿਚ ਵੱਖ-ਵੱਖ ਦੇਸ਼ਾਂ ਦੀਆਂ ਸੰਗਤਾਂ ਨੂੰ ਸ਼ਾਮਲ ਕਰਵਾਉਣ ਲਈ ਇਕ ਐਨ.ਆਰ.ਆਈ ਸੈੱਲ ਕਾਇਮ ਕੀਤਾ ਜਾਵੇਗਾ। ਭਾਈ ਲੌਂਗੋਵਾਲ ਨੇ ਕਿਹਾ ਕਿ ਇਸ ਸੈੱਲ ਦਾ ਕੋਆਰਡੀਨੇਟਰ ਸ਼੍ਰੋਮਣੀ ਕਮੇਟੀ ਦੇ ਸਕੱਤਰ ਪੱਧਰ ਦਾ ਇਕ ਅਧਿਕਾਰੀ ਹੋਵੇਗਾ ਅਤੇ ਜੋ ਵੀ ਸੰਗਤਾਂ ਵਿਦੇਸ਼ਾਂ ਤੋਂ ਪ੍ਰਕਾਸ਼ ਪੁਰਬ ਸਮਾਗਮਾਂ ਲਈ ਪੁੱਜਣਗੀਆਂ ਸ਼੍ਰੋਮਣੀ ਕਮੇਟੀ ਉਨ੍ਹਾਂ ਲਈ ਢੁੱਕਵੇਂ ਪ੍ਰਬੰਧ ਕਰੇਗੀ। ਇਸ ਦੇ ਨਾਲ ਹੀ ਭਾਈ ਲੌਂਗੋਵਾਲ ਨੇ ਐਲਾਨ ਕੀਤਾ ਕਿ ਗੁਰੂ ਸਾਹਿਬ ਦੇ ਫਲਸਫੇ ਨੂੰ ਵੱਖ ਵੱਖ ਦੇਸ਼ਾਂ, ਕੌਮਾਂ, ਖਿੱਤਿਆਂ ਅਤੇ ਵਰਗਾਂ ਤੱਕ ਪਹੁੰਚਾਉਣ ਲਈ ਉਨ੍ਹਾਂ ਦੇ ਫਲਸਫੇ ਨੂੰ ੧੩ ਭਾਸ਼ਾਵਾਂ ਵਿਚ ਪ੍ਰਕਾਸ਼ਤ ਕੀਤਾ ਜਾਵੇਗਾ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਅਤੇ ਨਨਕਾਣਾ ਸਾਹਿਬ ਐਜੂਕੇਸ਼ਨ ਟਰੱਸਟ ਦੇ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਅਤੇ ਕੈਨੇਡਾ ਦੇ ਐਮ. ਪੀ. ਸੁੱਖ ਧਾਲੀਵਾਲ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਜੋ ਸ਼੍ਰੋਮਣੀ ਕਮੇਟੀ ਵੱਲੋਂ ਐਨ.ਆਰ.ਆਈ. ਸੈੱਲ ਸਥਾਪਤ ਕਰਨ ਦਾ ਫੈਸਲਾ ਸ਼ਲਾਘਾਯੋਗ ਹੈ। ਇਸ ਨਾਲ ਅੰਤਰਰਾਸ਼ਟਰੀ ਪੱਧਰ 'ਤੇ ਪੰਥਕ ਅਤੇ ਭਾਈਚਾਰਕ ਸਾਂਝ ਹੋਰ ਮਜ਼ਬੂਤ ਹੋਵੇਗੀ। ਵਿਚਾਰ ਗੋਸ਼ਟੀ ਸਮਾਗਮ ਦੌਰਾਨ ਕਾਲਜ ਤੋਂ ਸਿਖਿਅਤ ਦੇਸ਼ ਦੇ ਏਅਰ ਮਾਰਸ਼ਲ ਸ. ਰਾਜਕਰਨ ਸਿੰਘ ਸੀਹਰਾ, ਕੈਨੇਡਾ ਦੇ ਮੈਂਬਰ ਪਾਰਲੀਮੈਂਟ ਸੁੱਖ ਧਾਲੀਵਾਲ, ਚੇਅਰਮੈਨ ਪੰਜਾਬ ਬਿਜਲੀ ਬੋਰਡ ਸ. ਬਲਦੇਵ ਸਿੰਘ ਸਰਾਂ, ਵਾਈਸ ਚਾਸਲਰ ਪੀ.ਟੀ.ਯੂ. ਅਜੈ ਸ਼ਰਮਾ, ਆਈ.ਐਸ. ਅਧਿਕਾਰੀ ਸ. ਮਲਵਿੰਦਰ ਸਿੰਘ ਜੱਗੀ, ਵਿਧਾਇਕ ਸ. ਨਾਜਰ ਸਿੰਘ ਮਾਨਸ਼ਾਹੀਆਂ ਸਮੇਤ ੪੦ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਕਾਲਜ ਦਾ ਨਾਂ ਦੇਸ਼ ਦੁਨੀਆਂ ਵਿਚ ਚਮਕਾਉਣ ਲਈ ਵਿਸ਼ੇਸ਼ ਤੌਰ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ, ਨਨਕਾਣਾ ਸਾਹਿਬ ਟਰੱਸਟ ਦੇ ਮੈਂਬਰ ਸ. ਮਹੇਸ਼ਇੰਦਰ ਸਿੰਘ ਗਰੇਵਾਲ ਤੇ ਹੋਰਾਂ ਨੇ ਸਾਂਝੇ ਤੌਰ 'ਤੇ ਸਨਮਾਨਿਤ ਕੀਤਾ। ਇਸ ਤੋਂ ਪਹਿਲਾਂ ਵਿਚਾਰ ਗੋਸ਼ਟੀ ਦੀ ਆਰੰਭਤਾ ਮੌਕੇ ਪ੍ਰੋ. ਸੁਰਿੰਦਰ ਸਿੰਘ ਨਿਰਦੇਸ਼ਕ ਰਾਜ ਅਕਾਦਮੀ ਲੰਡਨ ਨੇ ਆਪਣੇ ਸਾਥੀਆਂ ਸਮੇਤ ਨਿਰਧਾਰਤ ਰਾਗਾਂ ਵਿਚ ਗੁਰਬਾਣੀ ਦਾ ਸ਼ਬਦ ਗਾਇਨ ਕੀਤਾ। ਸਿੱਖ ਵਿਦਵਾਨ ਡਾ. ਅਨੁਰਾਗ ਸਿੰਘ ਨੇ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ 'ਤੇ ਖੋਜ ਭਰਪੂਰ ਪਰਚਾ ਪੜ੍ਹਿਆ ਅਤੇ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਸਮੁੱਚੀ ਲੋਕਾਈ ਲਈ ਦੱਸਿਆ। ਵਿਚਾਰ ਗੋਸ਼ਟੀ ਕਾਲਜ ਦੇ ਵਿਦਿਆਰਥੀਆਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਗਲਪ ਜੁਗਤ ਵਿਸ਼ੇ 'ਤੇ ਆਪਣੇ ਪ੍ਰਭਾਵਸ਼ਾਲੀ ਵਿਚਾਰਾਂ ਦੀ ਸਾਂਝ ਕੀਤੀ। ਇਸ ਦੌਰਾਨ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਦੇ ਪ੍ਰਿੰਸੀਪਲ ਡਾ. ਸਹਿਜਪਾਲ ਸਿੰਘ ਨੇ ਵਿਚਾਰ ਗੋਸ਼ਟੀ ਵਿਚ ਉਚੇਚੇ ਤੌਰ 'ਤੇ ਪੁੱਜੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਸਮੂਹ ਪ੍ਰਮੁੱਖ ਸ਼ਖ਼ਸੀਅਤਾਂ ਦਾ

ਧੰਨਵਾਦ ਪ੍ਰਗਟ ਕੀਤਾ, ਉਥੇ ਨਾਲ ਹੀ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ, ਵਿਚਾਰਧਾਰਾ ਅਤੇ ਫਲਸਫਾ ਸਾਨੂੰ ਸੱਚ ਦੇ ਮਾਰਗ 'ਤੇ ਚੱਲਣ ਦੀ ਪ੍ਰੇਰਣਾ ਦਿੰਦਾ ਹੈ। ਇਸ ਮੌਕੇ ਜੀ.ਐਨ.ਈ. ਕਾਲਜ ਦੇ ਲਗਭਗ ੬੦ ਹੋਣਹਾਰ ਵਿਦਿਆਰਥੀਆਂ ਨੂੰ ਵੀ ਸਨਮਾਨਿਤ ਕੀਤਾ। ਟਰੱਸਟ ਵੱਲੋਂ ਭਾਈ ਲੌਂਗੋਵਾਲ ਦਾ ਵੀ ਸਨਮਾਨ ਕੀਤਾ ਗਿਆ। ਇਸ ਸਮੇਂ ਸ. ਗੁਰਮੇਲ ਸਿੰਘ ਸੰਗੋਵਾਲ, ਸ. ਗੁਰਚਰਨ ਸਿੰਘ ਗਿੱਲ, ਪ੍ਰਿੰਸੀਪਲ ਹਰਮੀਤ ਕੌਰ ਵੜੈਚ, ਮੈਨੇਜਰ ਰੇਸ਼ਮ ਸਿੰਘ, ਸ. ਗੁਰਮੀਤ ਸਿੰਘ ਤੇ ਟਰੱਸਟੀ ਮੈਂਬਰ ਹਾਜ਼ਰ ਸਨ। *੫ ਜਨਵਰੀ*

## ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਪ੍ਰਚਾਰਕ ਸਾਹਿਬਾਨ ਦੀ ਦੋ ਰੋਜ਼ਾ ਕਾਰਜਸ਼ਾਲਾ ਸੰਪੰਨ

### ਗਿਆਨੀ ਹਰਪ੍ਰੀਤ ਸਿੰਘ ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤੀ ਸ਼ਮੂਲੀਅਤ

ਤਲਵੰਡੀ ਸਾਬੋ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਭਾਈ ਡੱਲ ਸਿੰਘ ਦੀਵਾਨ ਹਾਲ ਵਿਖੇ ਦੋ ਰੋਜਾ ਪ੍ਰਚਾਰਕ ਕਾਰਜਸ਼ਾਲਾ ਲਗਾਈ ਗਈ। ਇਸ ਕਾਰਜਸ਼ਾਲਾ ਦੇ ਦੂਸਰੇ ਤੇ ਆਖ਼ਰੀ ਦਿਨ ਜਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਪ੍ਰਚਾਰਕਾਂ ਨਾਲ ਵਿਚਾਰ ਸਾਂਝੇ ਕੀਤੇ, ਉਥੇ ਹੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵੀ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਪ੍ਰਚਾਰਕ ਸ਼੍ਰੇਣੀ ਸਿੱਖ ਕੌਮ ਦੀ ਰੀੜ ਦੀ ਹੱਡੀ ਹੈ ਅਤੇ ਇਸ ਦੀ ਜ਼ੁੰਮੇਵਾਰੀ ਸੰਗਤਾਂ ਨੂੰ ਗੁਰਮਤਿ ਫ਼ਲਸਫ਼ੇ ਤੋਂ ਜਾਣੂ ਕਰਵਾਉਣ ਦੇ ਨਾਲ-ਨਾਲ ਕੌਮੀ ਮਾਮਲਿਆਂ ਸਬੰਧੀ ਸੰਗਤਾਂ ਦੇ ਸ਼ੰਕੇ ਨਵਿਰਤ ਕਰਨ ਦੀ ਵੀ ਹੈ। ਉਨ੍ਹਾਂ ਪ੍ਰਚਾਰਕਾਂ ਨੂੰ ਗੁਰੂ ਸਾਹਿਬ ਦੀ ਵਿਚਾਰਧਾਰਾ ਨੂੰ ਘਰ ਘਰ ਤੱਕ ਪਹੁੰਚਾਉਣ ਦੀ ਪ੍ਰੇਰਣਾ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਸਬੰਧੀ ਵੱਧ ਤੋਂ ਵੱਧ ਧਰਮ ਪ੍ਰਚਾਰ ਕਰਨ ਲਈ ਕਿਹਾ। ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਅੱਜ ਗੁਰੂ ਘਰਾਂ ਅੰਦਰ ਧਾਰਮਿਕ ਦੀਵਾਨਾਂ ਦੇ ਰੂਪ ਵਿਚ ਸਮਾਗਮ ਕਰਨ ਦੇ ਨਾਲ-ਨਾਲ ਸੰਵਾਦ ਵਿਧੀ ਵੀ ਸਮੇਂ ਦੀ ਮੁੱਖ ਲੋੜ ਹੈ। ਉਨ੍ਹਾਂ ਕਿਹਾ ਕਿ ਪ੍ਰਚਾਰਕ ਸ਼੍ਰੇਣੀ ਗੁਰਦੁਆਰਾ ਸਾਹਿਬਾਨ ਅੰਦਰ ਸੰਗਤਾਂ ਨਾਲ ਗਰਮਤਿ ਵਿਚਾਰਾਂ ਕਰਨ ਦੇ ਨਾਲ-ਨਾਲ ਸੱਥਾਂ, ਖੇਡ ਕਲੱਬਾਂ, ਸਕੂਲਾਂ ਕਾਲਜਾਂ ਅਤੇ ਘਰ-ਪਰਿਵਾਰਾਂ ਅੰਦਰ ਜਾ ਕੇ ਗੁਰਮਤਿ ਦਾ ਪ੍ਰਚਾਰ ਕਰਨ। ਇਸ ਮੌਕੇ ਭਾਈ ਲੌਂਗੋਵਾਲ ਨੇ ਐਲਾਨ ਕੀਤਾ ਕਿ ਜਿਥੇ ਵਧੀਆ ਕਾਰਗੁਜ਼ਾਰੀ ਵਾਲੇ ਪ੍ਰਚਾਰਕਾਂ ਨੂੰ ਸਨਮਾਨਿਤ ਕੀਤਾ ਜਾਵੇਗਾ, ਉਥੇ ਹੀ ੧੫ ਹਜ਼ਾਰ ਤੋਂ ਘੱਟ ਤਨਖ਼ਾਹ ਵਾਲੇ ਪ੍ਰਚਾਰਕਾਂ ਨੂੰ ੧ ਹਜ਼ਾਰ ਅਤੇ ੧੫ ਹਜ਼ਾਰ ਤੋਂ ਵੱਧ ਤਨਖ਼ਾਹ ਵਾਲੇ ਪ੍ਰਚਾਰਕਾਂ ਨੂੰ ੫੦੦ ਸੌ ਰੁਪਏ ਮਾਸਿਕ ਤਨਖ਼ਾਹ ਵਿਚ ਵਾਧਾ ਕੀਤਾ ਜਾਵੇਗਾ। ਇਸ ਦੋ ਰੋਜ਼ਾ ਵਰਕਸ਼ਾਪ ਦੌਰਾਨ ਸਾਬਕਾ ਜਥੇਦਾਰ ਪ੍ਰੋ. ਮਨਜੀਤ ਸਿੰਘ, ਡਾ. ਗੁਰਮੇਲ ਸਿੰਘ, ਡਾ. ਸਰਬਜੀਤ ਸਿੰਘ ਰੇਣੂਕਾ, ਪ੍ਰੋ. ਮਨਿੰਦਰਪਾਲ ਸਿੰਘ, ਮੁੱਖ ਸਕੱਤਰ ਡਾ. ਰੂਪ ਸਿੰਘ, ਸ. ਜਸਵੰਤ ਸਿੰਘ, ਡਾ. ਅਵੀਨਿੰਦਰਪਾਲ ਸਿੰਘ, ਡਾ. ਹਰਸ਼ਿੰਦਰ ਕੌਰ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਪ੍ਰਚਾਰਕਾਂ ਨਾਲ ਵੱਖ ਵੱਖ ਵਿਸ਼ਿਆਂ 'ਤੇ ਵਿਚਾਰ ਸਾਂਝੇ ਕੀਤੇ। ਇਸ ਮੌਕੇ ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਅੰਤ੍ਰਿੰਗ ਮੈਂਬਰ ਸ. ਅਮਰੀਕ ਸਿੰਘ ਕੋਟਸ਼ਮੀਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇਦਾਰ ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਸੁਖਵਰਸ਼ ਸਿੰਘ ਪੰਨੂੰ, ਬੀਬੀ ਜੋਗਿੰਦਰ ਕੌਰ ਬਠਿੰਡਾ, ਸ. ਰਤਨ ਸਿੰਘ ਜੱਫਰਵਾਲ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਭਾਈ ਸੁਖਜੀਤ ਸਿੰਘ ਘਨੱਈਆ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਮੈਨੇਜਰ ਸ. ਕਰਨ ਸਿੰਘ, ਸ. ਮੋਹਨ ਸਿੰਘ ਬੰਗੀ, ਸ. ਮਿੱਠੂ ਸਿੰਘ ਕਾਹਨੇਕੇ, ਸ. ਸੁਰਜੀਤ ਸਿਸੰਘ ਰਾਏਪੁਰ, ਸ. ਮੇਜਰ ਸਿੰਘ ਢਿਲੋਂ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਇੰਚਾਰਜ ਸ. ਭੋਲਾ ਸਿੰਘ, ਪ੍ਰਚਾਰਕ ਭਾਈ ਪ੍ਰਮਿੰਦਰ ਸਿੰਘ, ਭਾਈ

ਸਰਬਜੀਤ ਸਿੰਘ ਢੋਟੀਆਂ, ਭਾਈ ਵਰਿਆਮ ਸਿੰਘ, ਭਾਈ ਜੱਜ ਸਿੰਘ, ਬੀਬੀ ਹਰਪ੍ਰੀਤ ਕੌਰ, ਭਾਈ ਗੁਰਤੇਜ ਸਿੰਘ ਢੀਂਡਸਾ ਅਤੇ ਹੋਰ ਸ਼ਾਮਲ ਸਨ।

*੪ ਜਨਵਰੀ*

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਧਾਰਮਿਕ ਭਾਵਨਾਵਾਂ ਦੇ ਮੱਦੇਨਜ਼ਰ ਹੀ ਲਗਾਈ ਫੋਟੋਗ੍ਰਾਫੀ 'ਤੇ ਰੋਕ-ਡਾ. ਰੂਪ ਸਿੰਘ

### ਮੀਡੀਆ ਕਵਰੇਜ਼ ਲਈ ਨਿਰਧਾਰਤ ਕੀਤੇ ਵਿਸ਼ੇਸ਼ ਸਥਾਨ

ਅੰਮ੍ਰਿਤਸਰ- ਮਨੁੱਖਤਾ ਦੇ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾਂ ਵਿਚ ਫੋਟੋਗ੍ਰਾਫੀ ਅਤੇ ਵੀਡੀਓਗ੍ਰਾਫੀ 'ਤੇ ਪਾਬੰਦੀ ਸੰਗਤ ਦੀਆਂ ਧਾਰਮਿਕ ਭਾਵਨਾਵਾਂ ਦੇ ਮੱਦੇਨਜ਼ਰ ਹੀ ਲਗਾਈ ਗਈ ਹੈ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਾਰੀ ਇਕ ਪ੍ਰੈੱਸ ਬਿਆਨ ਰਾਹੀਂ ਕੀਤਾ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਨੇ ਸਪੱਸ਼ਟ ਕੀਤਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁੱਚੇ ਵਿਸ਼ਵ ਦੀ ਸੰਗਤ ਲਈ ਅਧਿਆਤਮਕ ਸੋਮਾ ਹੋਣ ਦੇ ਨਾਲ-ਨਾਲ ਸਿੱਖਾਂ ਲਈ ਧਾਰਮਿਕ ਕੇਂਦਰੀ ਅਸਥਾਨ ਹੈ ਅਤੇ ਇਥੇ ਸ਼ਰਧਾ ਨਾਲ ਪੁੱਜਣ ਵਾਲੇ ਸ਼ਰਧਾਲੂਆਂ ਵੱਲੋਂ ਫੋਟੋਗ੍ਰਾਫੀ ਬੰਦ ਕਰਨ ਸਬੰਧੀ ਬਾਰ-ਬਾਰ ਪਹੁੰਚ ਕੀਤੀ ਜਾ ਰਹੀ ਸੀ। ਉਨ੍ਹਾਂ ਆਖਿਆ ਕਿ ਇਸ ਅਸਥਾਨ ਦੀ ਪਵਿੱਤਰਤਾ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਦੇ ਫੈਸਲੇ ਨੂੰ ਦੇਖਿਆ ਜਾਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਹ ਸੈਰ-ਸਪਾਟੇ ਦੀ ਜਗ੍ਹਾ ਨਹੀਂ ਹੈ ਅਤੇ ਇਥੇ ਅਧਿਆਤਮਕ ਤ੍ਰਿਪਤੀ ਪ੍ਰਾਪਤ ਕਰਨ ਪੁੱਜਦੀਆਂ ਸੰਗਤਾਂ ਦੇ ਨਾਲ-ਨਾਲ ਆਪਣੇ ਦੁੱਖਾਂ ਦੀ ਨਵਿਰਤੀ ਲਈ ਅਰਦਾਸ ਕਰਨ ਵੀ ਸੰਗਤ ਪੁੱਜਦੀ ਹੈ। ਇਸੇ ਲਈ ਫੋਟੋਗ੍ਰਾਫੀ ਤੇ ਵੀਡੀਉਗ੍ਰਾਫੀ 'ਤੇ ਪਾਬੰਦੀ ਲਗਾਈ ਗਈ ਹੈ। ਇਸ ਤੋਂ ਇਲਾਵਾ ਉਨ੍ਹਾਂ ਇਹ ਵੀ ਸਪੱਸ਼ਟ ਕੀਤਾ ਕਿ ਜੇਕਰ ਕੋਈ ਸ਼ਰਧਾ ਤੇ ਸਤਿਕਾਰ ਸਹਿਤ ਯਾਦਗਾਰੀ ਫੋਟੋ ਖਿਚਵਾਉਣੀ ਚਾਹੁੰਦਾ ਹੈ ਤਾਂ ਇਸ ਸਬੰਧ ਵਿਚ ਸ੍ਰੀ ਦਰਬਾਰ ਸਾਹਿਬ ਦੇ ਸੇਵਾਦਾਰ ਉਸ ਦੀ ਮੱਦਦ ਕਰਨਗੇ। ਦੂਸਰੇ ਪਾਸੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਨੇ ਮੀਡੀਆ ਕਰਮੀਆਂ ਵੱਲੋਂ ਕਿਸੇ ਵਿਸ਼ੇਸ਼ ਸ਼ਖ਼ਸੀਅਤ ਦੀ ਪ੍ਰੈੱਸ ਕਰਵੇਜ਼ ਲਈ ਖਿੱਚੀ ਜਾਣ ਵਾਲੀ ਤਸਵੀਰ ਬਾਰੇ ਕਿਹਾ ਕਿ ਇਸ ਲਈ ਪਰਕਰਮਾਂ ਵਿਚ ਵਿਸ਼ੇਸ਼ ਸਥਾਨ ਨਿਰਧਾਰਤ ਕੀਤੇ ਗਏ ਹਨ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਦੇਖਦੇ ਹੋਏ ਪਰਕਰਮਾਂ ਅੰਦਰ ਮਨਮਰਜ਼ੀ ਨਾਲ ਤਸਵੀਰਾਂ ਨਾ ਖਿੱਚੀਆਂ ਜਾਣ।

*੮ ਜਨਵਰੀ*

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 352ਵੇਂ ਪ੍ਰਕਾਸ਼ ਪੁਰਬ ਮੌਕੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ ਯਾਦਗਾਰੀ ਸਿੱਕਾ ਜਾਰੀ

### ਸਮਾਗਮ 'ਚ ਡਾ. ਮਨਮੋਹਨ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਸਮੇਤ ਪ੍ਰਮੁੱਖ ਸਖ਼ਸ਼ੀਅਤਾਂ ਨੇ ਕੀਤੀ ਸ਼ਮੂਲੀਅਤ

ਨਵੀਂ ਦਿੱਲੀ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੨ਵੇਂ ਪ੍ਰਕਾਸ਼ ਪੁਰਬ ਮੌਕੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੇ ਇੱਕ ਯਾਦਗਾਰੀ ਸਿੱਕਾ (੩੫੦ ਰੁਪਏ) ਜਾਰੀ ਕਰਦੇ ਹੋਏ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੇ ਰਾਹੀਂ ਪੂਰੀ ਲੁਕਾਈ ਨੂੰ ਜੋੜਿਆ ਸੀ ਅਤੇ ਮੌਜੂਦਾ ਸਮੇਂ ਵੀ ਉਨ੍ਹਾਂ ਦੀਆਂ ਸਿੱਖਿਆਵਾਂ ਤੇ ਆਦਰਸ਼ਾਂ ਤੋਂ ਸਾਰਿਆਂ ਨੂੰ ਪ੍ਰੇਰਣਾ ਮਿਲਦੀ ਹੈ। ਪ੍ਰਧਾਨ ਮੰਤਰੀ ਰਿਹਾਇਸ਼ ਵਿਖੇ ਕਰਵਾਏ ਗਏ ਵਿਸ਼ੇਸ ਸਮਾਗਮ 'ਚ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਕਈ ਕੇਂਦਰੀ ਮੰਤਰੀ ਤੇ ਸਿੱਖ ਆਗੂ ਵੀ ਮੌਜੂਦ ਸਨ। ਯਾਦਗਾਰੀ ਸਿੱਕਾ ਜਾਰੀ ਕਰਨ ਉਪਰੰਤ ਸੰਬੋਧਨ ਕਰਦਿਆਂ ਸ੍ਰੀ ਮੋਦੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ਾਂ ਤੋਂ

ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਸ੍ਰੀ ਮੋਦੀ ਨੇ ਗੁਰੂ ਗੋਬਿੰਦ ਸਿੰਘ ਨੂੰ ਖਾਲਸਾ ਪੰਥ ਦਾ ਸੰਸਥਾਪਕ, ਇੱਕ ਮਹਾਨ ਯੋਧਾ ਤੇ ਮਹਾਨ ਕਵੀ ਕਰਾਰ ਦਿੰਦੇ ਹੋਏ ਕਿਹਾ ਕਿ ਗੁਰੂ ਸਾਹਿਬ ਕੋਲ ਧਾਰਮਿਕ ਗ੍ਰੰਥਾਂ ਦੀ ਅਥਾਹ ਜਾਣਕਾਰੀ ਸੀ। ਉਨ੍ਹਾਂ ਕਿਹਾ ਕਿ ਸਿੱਖ ਗੁਰੂ ਸਾਹਿਬਾਨ ਨੇ ਸਾਨੂੰ ਨਿਆਂ ਦੇ ਹੱਕ 'ਚ ਖੜ੍ਹਾ ਹੋਣਾ ਸਿਖਾਇਆ ਹੈ। ਮੋਦੀ ਨੇ ਕਿਹਾ ਕਿ ਗੁਰੂ ਸਾਹਿਬ ਦੇ ਦਿਖਾਏ ਹੋਏ ਰਸਤੇ 'ਤੇ ਚਲਦੇ ਹੋਏ ਹੀ ਕੇਂਦਰ ਸਰਕਾਰ ੧੯੮੪ ਸਿੱਖ ਕਤਲੇਆਮ ਦੇ ਪੀੜਤਾਂ ਨੂੰ ਨਿਆਂ ਦਿਵਾਉਣ ਦੇ ਯਤਨ ਕਰ ਰਹੀ ਹੈ। ਕਰਤਾਰਪੁਰ ਲਾਂਘੇ ਦਾ ਜ਼ਿਕਰ ਕਰਦੇ ਹੋਏ ਮੋਦੀ ਨੇ ਕਿਹਾ ਕਿ ਸ਼ਰਧਾਲੂਆਂ ਨੂੰ ਪਾਕਿਸਤਾਨ ਸਥਿਤ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਲਈ ਹੁਣ ਦੂਰਬੀਨ ਦੀ ਵਰਤੋਂ ਨਹੀਂ ਕਰਨੀ ਪਵੇਗੀ ਅਤੇ ਲਾਂਘੇ ਰਾਹੀਂ ਉਹ ਬਿਨਾਂ ਵੀਜ਼ਾ ਹੀ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਕਰਤਾਰਪੁਰ ਦੇ ਦਰਸ਼ਨ ਕਰ ਸਕਣਗੇ। ਉਨ੍ਹਾਂ ਨੇ ਇਹ ਵੀ ਕਿਹਾ ਕਿ ਸਰਕਾਰ ਹੁਣ ਦੇਸ਼ ਭਰ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਵੱਡੇ ਪੱਧਰ 'ਤੇ ਮਨਾਉਣ ਦੀ ਯੋਜਨਾ ਬਣਾ ਰਹੀ ਹੈ।

ਇਸ ਵਿਸ਼ੇਸ ਪ੍ਰੋਗਰਾਮ ਮੌਕੇ ਕੇਂਦਰੀ ਮੰਤਰੀ ਸ੍ਰੀ ਹਰਸ਼ਵਰਧਨ, ਸ. ਹਰਦੀਪ ਸਿੰਘ ਪੁਰੀ, ਸ੍ਰੀ ਮਹੇਸ਼ ਸ਼ਰਮਾ, ਸੁਪਰੀਮ ਕੋਰਟ ਦੇ ਸਾਬਕਾ ਚੀਫ਼ ਜਸਟਿਸ ਜੇ.ਐਸ. ਖੇਹਰ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜੀਤ ਸਿੰਘ ਜੀ. ਕੇ., ਐਮ. ਪੀ. ਸ. ਬਲਵਿੰਦਰ ਸਿੰਘ ਭੂੰਦੜ ਤੇ ਸ. ਪ੍ਰੇਮ ਸਿੰਘ ਚੰਦੂਮਾਜਰਾ, ਸਾਬਕਾ ਸਪੀਕਰ ਸ. ਚਰਨਜੀਤ ਸਿੰਘ ਅਟਵਾਲ, ਦਿੱਲੀ ਕਮੇਟੀ ਦੇ ਜਰਨਲ ਸਕੱਤਰ ਸ. ਮਨਜਿੰਦਰ ਸਿੰਘ ਸਿਰਸਾ, ਪੰਜਾਬ ਭਾਜਪਾ ਪ੍ਰਧਾਨ ਸ਼ਵੇਤ ਮਲਿਕ ਤੋਂ ਇਲਾਵਾ ਕਈ ਸਿੱਖ ਆਗੂ ਮੌਜੂਦ ਸਨ। *੧੩ ਜਨਵਰੀ*

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ਾਲ ਨਗਰ ਕੀਰਤਨ ਸਜਾਇਆ

ਅੰਮ੍ਰਿਤਸਰ- ਧਰਮ ਅਤੇ ਮਨੁੱਖਤਾ ਦੀ ਰੱਖਿਆ ਖਾਤਰ ਆਪਣਾ ਸਰਬੰਸ ਕੁਰਬਾਨ ਕਰਨ ਵਾਲੇ ਸਾਹਿਬ-ਏ-ਕਮਾਲ, ਨੀਲੇ ਦੇ ਸ਼ਾਹ-ਅਸਵਾਰ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਵਿਸ਼ਾਲ ਨਗਰ-ਕੀਰਤਨ ਸਜਾਇਆ ਗਿਆ। ਫੁੱਲਾਂ ਨਾਲ ਸਜੀ ਸੁਨਹਿਰੀ ਪਾਲਕੀ ਵਿੱਚ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਨੇ ਚੌਰ ਸਾਹਿਬ ਦੀ ਸੇਵਾ ਨਿਭਾਈ। ਨਗਰ ਕੀਰਤਨ ਵਿੱਚ ਸਮੂਹ ਨਿਹੰਗ ਸਿੰਘ ਜਥੇਬੰਦੀਆਂ, ਧਾਰਮਿਕ ਟਕਸਾਲਾਂ, ਸਕੂਲਾਂ/ਕਾਲਜਾਂ ਦੇ ਵਿਦਿਆਰਥੀ, ਵੱਖ-ਵੱਖ ਬੈਂਡ ਪਾਰਟੀਆਂ, ਗੱਤਕਾ ਪਾਰਟੀਆਂ ਤੇ ਸਤਿਨਾਮੁ-ਵਾਹਿਗੁਰੂ ਦਾ ਜਾਪ ਕਰਦੀ ਸੰਗਤ ਸ਼ਾਮਲ ਸੀ। ਇਹ ਨਗਰ ਕੀਰਤਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਰੰਭ ਹੋ ਕੇ ਸ੍ਰੀ ਗੁਰੂ ਰਾਮਦਾਸ ਨਿਵਾਸ, ਬ੍ਰਹਮ ਬੂਟਾ ਮਾਰਕੀਟ, ਚੌਂਕ ਘੰਟਾ ਘਰ, ਬਾਜ਼ਾਰ ਮਾਈ ਸੇਵਾ, ਬਾਜ਼ਾਰ ਕਾਠੀਆਂ, ਬਾਜ਼ਾਰ ਪਾਪੜਾਂ, ਬਾਜ਼ਾਰ ਬਾਸਾਂ, ਚੌਂਕ ਛੱਤੀ ਖੂਹੀ, ਚਾਵਲ ਮੰਡੀ, ਕਣਕ ਮੰਡੀ, ਢਾਬ ਵਸਤੀ ਰਾਮ, ਚੌਂਕ ਚਿੰਤਪੁਰਨੀ, ਜੌੜਾ ਪਿੱਪਲ, ਚੌਂਕ ਚਬੂਤਰਾ, ਚੌਂਕ ਜੈ ਸਿੰਘ, ਚੌਂਕ ਮੋਨੀ, ਚੌਂਕ ਕਰੋੜੀ, ਚੌਂਕ ਬਾਬਾ ਸਾਹਿਬ, ਚੌਂਕ ਪ੍ਰਾਗਦਾਸ ਤੋਂ ਸ੍ਰੀ ਗੁਰੂ ਰਾਮਦਾਸ ਨਿਵਾਸ ਤੋਂ ਹੁੰਦਾ ਹੋਇਆ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੰਪੰਨ ਹੋਇਆ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਨੇ ਕਿਹਾ ਕਿ ਦਸਮੇਸ਼ ਪਿਤਾ ਜੀ ਦਾ ਸਮੁੱਚਾ ਜੀਵਨ ਹੀ ਹੱਕ, ਸੱਚ, ਨਿਆਂ ਅਤੇ ਧਰਮ ਦੀ ਰਖਵਾਲੀ ਲਈ ਸੇਧਤ ਸੀ। ਉਨ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਫਲਸਫੇ ਤੋਂ ਸੇਧ ਪ੍ਰਾਪਤ ਕਰਕੇ ਜੀਵਨ ਜਿਉਣ ਦੀ ਸੰਗਤ ਨੂੰ ਅਪੀਲ ਕੀਤੀ ਅਤੇ ਕਿਹਾ ਕਿ ਖੰਡੇ-ਬਾਟੇ ਦੀ ਪਾਹੁਲ ਛਕ ਕੇ ਇਕ ਨਰੋਏ ਸਮਾਜ ਦੀ ਸਿਰਜਨਾ ਕਰਨ ਅਤੇ ਦਸਮ ਪਿਤਾ ਵੱਲੋਂ ਦਰਸਾਏ ਮਾਰਗ ਦੇ ਪਾਂਧੀ ਬਣਨ। ਨਗਰ ਕੀਰਤਨ 'ਚ ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ੍ਰੀ ਅਕਾਲ

ਤਖ਼ਤ ਸਾਹਿਬ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਹਰਜਾਪ ਸਿੰਘ ਸੁਲਤਾਨਵਿੰਡ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਸੁਲੱਖਣ ਸਿੰਘ ਭੰਗਾਲੀ, ਸ. ਹਰਜਿੰਦਰ ਸਿੰਘ ਕੈਰੋਵਾਲ, ਸ. ਗੁਰਿੰਦਰ ਸਿੰਘ ਮੈਨੇਜਰ ਤੇ ਸ. ਮੁਖਤਾਰ ਸਿੰਘ, ਸ. ਸਤਨਾਮ ਸਿੰਘ ਸੁਪ੍ਰਿੰਟੈਂਡੈਂਟ, ਸ. ਮਲਕੀਤ ਸਿੰਘ ਬਹਿੜਵਾਲ ਸਹਾਇਕ ਸੁਪ੍ਰਿੰਟੈਂਡੈਂਟ, ਵਧੀਕ ਮੈਨੇਜਰ ਸ. ਸੁਖਬੀਰ ਸਿੰਘ, ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਜਗਤਾਰ ਸਿੰਘ ਤੇ ਸ. ਨਿਸ਼ਾਨ ਸਿੰਘ, ਸ. ਸੁਰਿੰਦਰ ਸਿੰਘ ਰੁਮਾਲਿਆਂ ਵਾਲੇ, ਮੀਤ ਮੈਨੇਜਰ ਸ. ਗੁਰਪ੍ਰੀਤ ਸਿੰਘ, ਸ. ਪ੍ਰੀਤਪਾਲ ਸਿੰਘ ਐਲ. ਏ., ਇੰਚਾਰਜ ਪ੍ਰੋ. ਸੁਖਦੇਵ ਸਿੰਘ, ਸ. ਨਿਰਮਲ ਸਿੰਘ, ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ਼ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਨੇ ਸ਼ਮੂਲੀਅਤ ਕੀਤੀ। *੧੨ ਜਨਵਰੀ*

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ 24 ਫ਼ਰਵਰੀ ਨੂੰ ਹੋਵੇਗਾ ਅਹਿਮਦਾਬਾਦ ਵਿਖੇ ਵਿਸ਼ਾਲ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਜਰਾਤ ਦੀ ਸਿੱਖ ਸੰਗਤ ਅਤੇ ਉਥੋਂ ਦੀ ਸੂਬਾ ਸਰਕਾਰ ਵੱਲੋਂ ੨੪ ਫ਼ਰਵਰੀ ਨੂੰ ਇਕ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਇਆ ਜਾਵੇਗਾ। ਇਹ ਸਮਾਗਮ ਗੁਜਰਾਤ ਦੇ ਸ਼ਹਿਰ ਅਹਿਮਦਾਬਾਦ ਵਿਖੇ ਹੋਵੇਗਾ। ਇਸ ਸਬੰਧ ਵਿਚ ਘੱਟਗਿਣਤੀ ਕਮਿਸ਼ਨ ਗੁਜਰਾਤ ਦੀ ਚੇਅਰਪਰਸਨ ਅਤੇ ਗੁਰਮਤਿ ਸਮਾਗਮ ਦੀ ਕਨਵੀਨਰ ਬੀਬੀ ਪਰਮਜੀਤ ਕੌਰ ਛਾਬੜਾ, ਗੁਰੂ ਨਾਨਕ ਐਜੂਕੇਸ਼ਨ ਸੁਸਾਇਟੀ ਗੁਜਰਾਤ ਦੇ ਚੇਅਰਮੈਨ ਸ. ਹਰਭਜਨ ਸਿੰਘ, ਗੁਰਦੁਆਰਾ ਗੁਰੂ ਨਾਨਕ ਦਰਬਾਰ ਅਹਿਮਦਾਬਾਦ ਦੇ ਸਕੱਤਰ ਸ. ਰਜਿੰਦਰ ਸਿੰਘ ਅਤੇ ਗੁਰਦੁਆਰਾ ਸਾਹਿਬ ਬੇਟ ਦੁਆਰਕਾ ਦੇ ਟਰੱਸਟੀ ਸ. ਗੁਰਚਰਨ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨਾਲ ਮੁਲਾਕਾਤ ਕਰਕੇ ਵਿਚਾਰ-ਵਟਾਂਦਰਾ ਕੀਤਾ। ਉਨ੍ਹਾਂ ਡਾ. ਰੂਪ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੂੰ ਸਮਾਗਮ ਵਿਚ ਸ਼ਾਮਲ ਹੋਣ ਦਾ ਸੱਦਾ ਵੀ ਦਿੱਤਾ। ਡਾ. ਰੂਪ ਸਿੰਘ ਨੇ ਦੱਸਿਆ ਕਿ ਪਹਿਲੇ ਪਾਤਸ਼ਾਹ ਜੀ ਦਾ ੫੫੦ਵਾਂ ਪ੍ਰਕਾਸ਼ ਗੁਰਪੁਰਬ ਸਮੁੱਚੇ ਸਿੱਖ ਜਗਤ ਵੱਲੋਂ ਕੌਮਾਂਤਰੀ ਪੱਧਰ 'ਤੇ ਮਨਾਇਆ ਜਾ ਰਿਹਾ ਹੈ ਅਤੇ ਇਸੇ ਸਬੰਧ ਵਿਚ ਹੀ ਵੱਖ-ਵੱਖ ਰਾਜਾਂ ਵਿਚ ਗੁਰਮਤਿ ਸਮਾਗਮ ਕੀਤੇ ਜਾ ਰਹੇ ਹਨ। ਉਨ੍ਹਾਂ ਗੁਜਰਾਤ ਸਰਕਾਰ ਵੱਲੋਂ ਕੀਤੇ ਜਾ ਰਹੇ ਗੁਰਮਤਿ ਸਮਾਗਮ ਲਈ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿੱਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਗੁਜਰਾਤ ਤੋਂ ਆਏ ਵਫ਼ਦ ਦੇ ਮੈਂਬਰਾਂ ਨੂੰ ਸਨਮਾਨਿਤ ਵੀ ਕੀਤਾ। ਇਸ ਮੌਕੇ ਸਿੱਖ ਮਿਸ਼ਨ ਗੁਜਰਾਤ ਦੇ ਇੰਚਾਰਜ ਭਾਈ ਪਰਮਜੀਤ ਸਿੰਘ ਅਤੇ ਪ੍ਰਚਾਰਕ ਭਾਈ ਸ਼ਿਵਤਾਰ ਸਿੰਘ ਵੀ ਮੌਜੂਦ ਸਨ। ਇਸੇ ਦੌਰਾਨ ਗੁਜਰਾਤ ਤੋਂ ਪਹੁੰਚੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਦੀਦਾਰੇ ਵੀ ਕੀਤੇ। *੧੫ ਜਨਵਰੀ*

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੈਨੇਡਾ ਦੀ ਕੌਂਸਲ ਜਨਰਲ ਮੀਆ ਯੇਨ ਹੋਏ ਨਤਮਸਤਕ

ਅੰਮ੍ਰਿਤਸਰ- ਕੈਨੇਡਾ ਦੇ ਚੰਡੀਗੜ੍ਹ ਸਥਿਤ ਦੂਤਾਵਾਸ ਦੇ ਕੌਂਸਲ ਜਨਰਲ ਮੀਆ ਯੇਨ ਨੇ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਏ। ਇਸ ਮੌਕੇ ਉਨ੍ਹਾਂ ਨਾਲ ਮਿਸਟਰ ਜੌਹਨ ਵੀ ਮੌਜੂਦ ਸਨ। ਜ਼ਿਕਰਯੋਗ ਹੈ ਕਿ ਅਕਤੂਬਰ ੨੦੧੮ ਵਿਚ ਚੰਡੀਗੜ੍ਹ ਵਿਖੇ ਕੈਨੇਡਾ ਦੇ ਦੂਤਾਵਾਸ ਵਿਚ

ਕੌਂਸਲ ਜਨਰਲ ਬਣੇ ਮੀਆ ਯੇਨ ਪਹਿਲੀ ਵਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਆਏ ਹਨ। ਉਨ੍ਹਾਂ ਦੀ ਇਸ ਫੇਰੀ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਿਥੇ ਉਨ੍ਹਾਂ ਨੂੰ ਜੀ-ਆਇਆਂ ਆਖਿਆ, ਉਥੇ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਇਤਿਹਾਸ, ਸਿੱਖ ਰਵਾਇਤਾਂ, ਸਿੱਖ ਸਿਧਾਂਤਾਂ ਆਦਿ ਬਾਰੇ ਵਿਸਥਾਰ ਵਿਚ ਜਾਣੂ ਕਰਵਾਇਆ। ਡਾ. ਰੂਪ ਸਿੰਘ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਦੇ ਹਰ ਧਰਮ ਦੇ ਸ਼ਰਧਾਲੂਆਂ ਦੀ ਵੱਡੀ ਗਿਣਤੀ ਅਤੇ ਸ੍ਰੀ ਗੁਰੂ ਰਾਮਦਾਸ ਲੰਗਰ ਵਿਖੇ ਬਿਨਾ ਭੇਦ-ਭਾਵ ਦੇ ਛਕਾਏ ਜਾਂਦੇ ਲੰਗਰ ਬਾਰੇ ਵੀ ਉਨ੍ਹਾਂ ਨੂੰ ਦੱਸਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਅਧਿਆਤਮਕ ਮਹੱਤਤਾ, ਇਤਿਹਾਸ ਅਤੇ ਸਿੱਖੀ ਦੀਆਂ ਮੁੱਲਵਾਨ ਕਦਰਾਂ ਕੀਮਤਾਂ ਸਬੰਧੀ ਜਾਣਕਾਰੀ ਹਾਸਲ ਕਰਨ ਵਿਚ ਮੀਆ ਯੇਨ ਨੇ ਵਿਸ਼ੇਸ਼ ਰੁਚੀ ਦਿਖਾਈ ਅਤੇ ਆਪਣੀ ਇਸ ਯਾਤਰਾ ਨੂੰ ਯਾਦਗਾਰੀ ਦੱਸਿਆ। ਇਸ ਦੌਰਾਨ ਮੀਆ ਯੇਨ ਨੇ ਯਾਤਰੂ ਕਿਤਾਬ ਵਿਚ ਆਪਣੀਆਂ ਭਾਵਨਾਵਾਂ ਵਿਅਕਤ ਕਰਦਿਆਂ ਲਿਖਿਆ ਕਿ 'ਇਹ ਅਸਥਾਨ ਇਕ ਖ਼ੂਬਸੂਰਤ ਅਤੇ ਬੇਹੱਦ ਵਿਲੱਖਣ ਹੈ। ਇਹ ਸਾਰਿਆਂ ਨੂੰ ਸੇਵਾ, ਸ਼ਰਧਾ ਅਤੇ ਨਿਮਰਤਾ ਸਿਖਾਉਂਦਾ ਹੈ।' ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਮੀਆ ਯੇਨ ਤੇ ਮਿਸਟਰ ਜੌਹਨ ਨੂੰ ਗੁਰੂ ਘਰ ਦੀ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਅਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ। ਇਸ ਸਮੇਂ ਸੂਚਨਾ ਅਧਿਕਾਰੀ ਸ. ਹਰਿੰਦਰ ਸਿੰਘ ਰੋਮੀ, ਸ. ਜਤਿੰਦਰਪਾਲ ਸਿੰਘ ਅਤੇ ਹੋਰ ਹਾਜ਼ਰ ਸਨ। *੧੯ ਜਨਵਰੀ*

## 550 ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਦੁਆਰਾ ਡੇਹਰਾ ਸਾਹਿਬ ਲੁਹਾਰ ਵਿਖੇ ਗੁਰਮਤਿ ਸਮਾਗਮ

### ਗਿਆਨੀ ਹਰਪ੍ਰੀਤ ਸਿੰਘ, ਜਥੇਦਾਰ ਕਰਮੂੰਵਾਲਾ, ਜਥੇਦਾਰ ਪੱਖੋਕੇ, ਬਾਬਾ ਅਵਤਾਰ ਸਿੰਘ ਸੁਰਸਿੰਘ ਸਮੇਤ ਅਹਿਮ ਸ਼ਖ਼ਸੀਅਤਾਂ ਨੇ ਕੀਤੀ ਸ਼ਿਰਕਤ

ਅੰਮ੍ਰਿਤਸਰ- ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ ਲੁਹਾਰ, ਤਰਨ ਤਾਰਨ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ ਦੌਰਾਨ ਪੰਥ ਪ੍ਰਸਿੱਧ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਸਮਾਗਮ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਗਿਆਨੀ ਪੂਰਨ ਸਿੰਘ ਸਾਬਕਾ ਜਥੇਦਾਰ, ਬਾਬਾ ਅਵਤਾਰ ਸਿੰਘ ਸੁਰਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਲੱਖਾ ਸਿੰਘ, ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਅਗਵਾਈ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਵਿਸ਼ਾਲ ਗੁਰਮਤਿ ਸਮਾਗਮ ਕਰਵਾਏ ਜਾ ਰਹੇ ਹਨ ਜੋ ਬਹੁਤ ਸ਼ਲਾਘਾਯੋਗ ਉਪਰਾਲਾ ਹੈ। ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਇਨ੍ਹਾਂ ਯਤਨਾਂ ਦੀ ਭਰਪੂਰ ਸ਼ਲਾਘਾ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨੂੰ ਸਾਰੀ ਦੁਨੀਆਂ ਵਿਚ ਪਹੁੰਚਾਉਣ ਦਾ ਇਹ ਸਭ ਤੋਂ ਵਧੀਆ ਉਪਰਾਲਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਦੇ ਆਦੇਸ਼ਾਂ ਅਨੁਸਾਰ ੧ ਨਵੰਬਰ ਤੋਂ ੩ ਨਵੰਬਰ ਨੂੰ ਗੁਰਦੁਆਰਾ ਡੇਹਰਾ ਸਾਹਿਬ ਵਿਖੇ ਮੁੜ ਗੁਰਮਤਿ ਸਮਾਗਮ ਕਰਵਾਏ ਜਾਣਗੇ। ਉਨ੍ਹਾਂ ਸੰਗਤ ਨੂੰ ਇਨ੍ਹਾਂ ਸਮਾਗਮਾਂ

ਵਿਚ ਵੱਧ ਤੋਂ ਵੱਧ ਸਹਿਯੋਗ ਦੀ ਅਪੀਲ ਵੀ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਧਾਂਤ ਸਾਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕਰਦੇ ਹੈ। ਉਨ੍ਹਾਂ ਕਿਹਾ ਕਿ ਨੌਜੁਆਨੀ ਨੂੰ ਗੁਰੂ ਸਾਹਿਬ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ। ਇਸੇ ਦੌਰਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਸੰਗਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਤੋਂ ਜਾਣੂ ਕਰਵਾਉਂਦਿਆਂ ਆਪਣੇ ਬੱਚਿਆਂ ਨੂੰ ਗੁਰ-ਮਰਯਾਦਾ ਤੋਂ ਜਾਣੂ ਕਰਵਾਉਣ ਅਤੇ ਨਸ਼ੇ ਤੋਂ ਦੂਰ ਰਹਿਣ ਦੀ ਅਪੀਲ ਕੀਤੀ। ਇਸ ਮੌਕੇ ਬਾਬਾ ਲੱਖਾ ਸਿੰਘ ਸਰਹਾਲੀ ਵਾਲਿਆਂ ਨੇ ਗੁਰਦੁਆਰਾ ਸਾਹਿਬ ਵੱਲੋਂ ਗਿਆਨੀ ਹਰਪ੍ਰੀਤ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਬਾਬਾ ਅਵਤਾਰ ਸਿੰਘ ਸੁਰਸਿੰਘ ਵਾਲਿਆਂ ਨੂੰ ਸਨਮਾਨਿਤ ਕੀਤਾ।

ਇਸ ਮੌਕੇ ਸ. ਪ੍ਰਗਟ ਸਿੰਘ ਰੱਤੋਕੇ, ਸ. ਸਤਨਾਮ ਸਿੰਘ ਰਿਆੜ, ਸ. ਗੁਰਪ੍ਰਤਾਪ ਸਿੰਘ ਵਡਾਲਾ, ਬਾਬਾ ਬੰਤਾ ਸਿੰਘ ਕਥਾਵਾਚਕ ਮੁੰਡਾ ਪਿੰਡ, ਬਾਬਾ ਬਲਕਾਰ ਸਿੰਘ, ਬੀਬੀ ਪਰਮਜੀਤ ਕੌਰ ਛਾਬੜਾ ਅਹਿਮਦਾਬਾਦ ਆਦਿ ਮੌਜੂਦ ਸਨ।

*੧੯ ਜਨਵਰੀ*

## ਜਗਨਨਾਥ ਪੁਰੀ ਤੋਂ ਗੁਰਦੁਆਰਾ ਦਾਤਣ ਸਾਹਿਬ ਕੱਟਕ ਤੱਕ ਸਜਾਇਆ ਵਿਸ਼ਾਲ ਨਗਰ ਕੀਰਤਨ

### ਜਗਨਨਾਥ ਪੁਰੀ ਵਿਖੇ ਗੁਰਦੁਆਰਾ ਬਾਉਲੀ ਸਾਹਿਬ ਦੀ ਆਲੀਸ਼ਾਨ ਇਮਾਰਤ ਉਸਾਰੀ ਜਾਵੇਗੀ-ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉੜੀਸਾ ਸਿੱਖ ਪ੍ਰਤੀਨਿਧ ਬੋਰਡ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਦੁਆਰਾ ਬਾਉਲੀ ਸਾਹਿਬ ਜਗਨਨਾਥ ਪੁਰੀ ਤੋਂ ਗੁਰਦੁਆਰਾ ਦਾਤਣ ਸਾਹਿਬ ਕੱਟਕ ਤੱਕ ਵਿਸ਼ਾਲ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨਛੋਹ ਪ੍ਰਾਪਤ ਧਰਤੀ ਜਗਨਨਾਥ ਪੁਰੀ ਵਿਖੇ ਗੁਰੂ ਸਾਹਿਬ ਨੇ ਜਗਤ ਪ੍ਰਸਿੱਧ ਮਹਾਨ ਰਚਨਾ ਆਰਤੀ ਦਾ ਉਚਾਰਨ ਕੀਤਾ ਸੀ। ਇਥੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਬਾਉਲੀ ਸਾਹਿਬ ਸਥਿਤ ਹੈ, ਜਿਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਨਗਰ ਕੀਰਤਨ ਦੀ ਅਰੰਭਤਾ ਹੋਈ। ਇਸ ਮੌਕੇ ਖ਼ਾਸ ਗੱਲ ਇਹ ਰਹੀ ਕਿ ਉਚੇਚੇ ਤੌਰ 'ਤੇ ਪੁੱਜੇ ਉੜੀਸਾ ਸਰਕਾਰ ਦੇ ਪ੍ਰਿੰਸੀਪਲ ਸਕੱਤਰ ਨੇ ਗੁਰੂ ਸਾਹਿਬ ਦੇ ਇਤਿਹਾਸਕ ਅਸਥਾਨ ਦੀ ਸੇਵਾ-ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਜ਼ੁੰਮੇਵਾਰੀ ਸੌਂਪ ਦਿੱਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੜੀਸਾ ਸਰਕਾਰ ਵੱਲੋਂ ਗੁਰੂ ਸਾਹਿਬ ਦੇ ਅਸਥਾਨ ਦੀ ਸੇਵਾ-ਸੰਭਾਲ ਦੀ ਜ਼ੁੰਮੇਵਾਰੀ ਸ਼੍ਰੋਮਣੀ ਕਮੇਟੀ ਨੂੰ ਦੇਣ ਲਈ ਧੰਨਵਾਦ ਕੀਤਾ। ਭਾਈ ਲੌਂਗੋਵਾਲ ਨੇ ਇਸ ਮੌਕੇ ਐਲਾਨ ਕੀਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਥੇ ਗੁਰਦੁਆਰਾ ਸਾਹਿਬ ਦੀ ਖ਼ੂਬਸੂਰਤ ਇਮਾਰਤ ਉਸਾਰੀ ਜਾਵੇਗੀ। ਉਨ੍ਹਾਂ ਕਿਹਾ ਕਿ ਉੜੀਸਾ ਸਰਕਾਰ ਦੇ ਫੈਸਲੇ ਨਾਲ ਦੁਨੀਆਂ ਦੇ ਸਿੱਖਾਂ ਦੀ ਚਿਰਾਂ ਤੋਂ ਚੱਲ ਰਹੀ ਮੰਗ ਪੂਰੀ ਹੋਈ ਹੈ, ਜਿਸ ਨਾਲ ਗੁਰੂ ਨਾਨਕ ਨਾਮ ਲੇਵਾ ਸੰਗਤ ਗੁਰੂ ਸਾਹਿਬ ਦੇ ਅਸਥਾਨ ਦੇ ਦਰਸ਼ਨ ਕਰ ਸਕੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਖ਼ੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਸ. ਗੁਰਮੀਤ ਸਿੰਘ ਬੂਹ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂੰ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਕਰਮਬੀਰ ਸਿੰਘ ਕਿਆਮਪੁਰ, ਸ੍ਰੀ ਪ੍ਰਦੀਪ ਮਹਾਪਾਤਰਾ ਆਈ.ਏ.ਐਸ. ਜਗਨਨਾਥ ਮੰਦਰ ਟਰੱਸਟ, ਸ੍ਰੀ ਬਿਜੈ ਸਾਹੂ ਚੇਅਰਮੈਨ ਜਗਨਨਾਥ ਮੰਦਰ ਟਰੱਸਟ, ਸ੍ਰੀ ਮਧੂਸੂਦਨ ਦਾਸ ਏ.ਡੀ.ਐਮ. ਜਗਨਨਾਥ ਮੰਦਰ ਟਰੱਸਟ, ਮਹੇਸ਼ਵਰ ਮਹੰਤੀ ਸੈਰ-ਸਪਾਟਾ ਮੰਤਰੀ ਉੜੀਸਾ,

ਸ. ਜਗਮੋਹਨ ਸਿੰਘ ਗਿੱਲ ਇੰਚਾਰਜ ਸਿੱਖ ਮਿਸ਼ਨ ਕਲਕੱਤਾ, ਸ. ਦਿਲਸ਼ਾਹ ਸਿੰਘ ਅਨੰਦ ਦਾ ਵਿਸ਼ੇਸ਼ ਤੌਰ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਉੜੀਸਾ ਸਿੱਖ ਪ੍ਰਤੀਨਿਧ ਬੋਰਡ ਵੱਲੋਂ ਸਨਮਾਨ ਕੀਤਾ ਗਿਆ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸ. ਗੁਰਮੀਤ ਸਿੰਘ ਇੰਚਾਰਜ, ਸ. ਗੁਰਦੀਪ ਸਿੰਘ ਰੋੜਕਿਲ੍ਹਾ, ਸ. ਗੁਰਮੀਤ ਸਿੰਘ ਰੋੜਕਿਲ੍ਹਾ, ਸ. ਗੁਰਮੁੱਖ ਸਿੰਘ ਪ੍ਰਧਾਨ ਸੈਂਟਰਲ ਗੁਰਦੁਆਰਾ, ਸ. ਇੰਦਰਜੀਤ ਸਿੰਘ ਟਾਟਾ ਨਗਰ ਮੀਤ ਪ੍ਰਧਾਨ ਤਖ਼ਤ ਸ੍ਰੀ ਪਟਨਾ ਸਾਹਿਬ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਸ. ਰਾਜਿੰਦਰ ਸਿੰਘ ਚਾਹਲ, ਸ. ਜਤਿੰਦਰ ਸਿੰਘ ਖਲਕਪੁਰਾ, ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਮਨਮੀਤ ਸਿੰਘ ਪ੍ਰਚਾਰਕ, ਭਾਈ ਰਣਜੀਤ ਸਿੰਘ ਪ੍ਰਚਾਰਕ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤ ਮੌਜੂਦ ਸੀ।

*੧੯ ਜਨਵਰੀ*

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੜੀਸਾ ਦੇ ਮੁੱਖ ਮੰਤਰੀ ਸ੍ਰੀ ਨਵੀਨ ਪਟਨਾਇਕ ਨੂੰ ਮਿਲ ਕੇ ਮੁੱਖ ਸਮਾਗਮ ਲਈ ਦਿੱਤਾ ਸੱਦਾ

### ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਉੜੀਸਾ ਸਰਕਾਰ ਵੀ ਕਰਵਾਏਗੀ ਵਿਸ਼ੇਸ਼ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੜੀਸਾ ਦੇ ਮੁੱਖ ਮੰਤਰੀ ਸ੍ਰੀ ਨਵੀਨ ਪਟਨਾਇਕ ਨਾਲ ਮੁਲਾਕਾਤ ਕੀਤੀ ਤੇ ਉਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਸਬੰਧੀ ਨਵੰਬਰ ਵਿਚ ਸੁਲਤਾਨਪੁਰ ਲੋਧੀ ਹੋਣ ਵਾਲੇ ਮੁੱਖ ਸਮਾਗਮ 'ਚ ਸ਼ਾਮਲ ਹੋਣ ਦਾ ਸੱਦਾ ਦਿੱਤਾ। ਭਾਈ ਲੌਂਗੋਵਾਲ ਜੋ ਪਹਿਲੇ ਪਾਤਸ਼ਾਹ ਜੀ ਦੇ ਪੰਜ ਸੌ ਪੰਜਾਹਵੇਂ ਪ੍ਰਕਾਸ਼ ਪੁਰਬ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਕਰਵਾਏ ਜਾ ਰਹੇ ਦੋ ਦਿਨਾ ਗੁਰਮਤਿ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਉੜੀਸਾ ਪਹੁੰਚੇ ਹਨ, ਮੁੱਖ ਮੰਤਰੀ ਨੂੰ ਉਨ੍ਹਾਂ ਦੀ ਰਿਹਾਇਸ਼ ਤੇ ਮਿਲੇ। ਇਸ ਦੌਰਾਨ ਮੁੱਖ ਮੰਤਰੀ ਸ੍ਰੀ ਨਵੀਨ ਪਟਨਾਇਕ ਨੇ ਜਿਥੇ ਗੁਰੂ ਸਾਹਿਬ ਦੇ ਪ੍ਰਕਾਸ਼ ਪੁਰਬ ਮੌਕੇ ਕਰਵਾਏ ਜਾਣ ਵਾਲੇ ਮੁੱਖ ਸਮਾਗਮ ਵਿਚ ਸੁਲਤਾਨਪੁਰ ਲੋਧੀ ਪੁੱਜਣ ਲਈ ਸ਼੍ਰੋਮਣੀ ਕਮੇਟੀ ਦਾ ਸੱਦਾ ਪ੍ਰਵਾਨ ਕੀਤਾ ਉਥੇ ਹੀ ਕਿਹਾ ਕਿ ਉੜੀਸਾ ਸਰਕਾਰ ਵੱਲੋਂ ਵੀ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ੇਸ਼ ਗੁਰਮਤਿ ਸਮਗਾਮ ਕਰਵਾਇਆ ਜਾਵੇਗਾ। ਇਸ ਮੌਕੇ ਭਾਈ ਲੌਂਗੋਵਾਲ ਵੱਲੋਂ ਸ੍ਰੀ ਨਵੀਨ ਪਟਨਾਇਕ ਨੂੰ ਗੁਰੂ ਬਖਸ਼ਿਸ਼ ਸਿਰੋਪਾਓ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮਾਡਲ ਨਾਲ ਸਨਮਾਨਿਤ ਕੀਤਾ ਗਿਆ। ਇਸ ਸਮੇਂ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਦਰਸ਼ਨ ਸਿੰਘ ਲੌਂਗੋਵਾਲ ਤੇ ਉੜੀਸਾ ਸਿੱਖ ਪ੍ਰਤੀਨਿਧ ਬੋਰਡ ਦੇ ਨੁਮਾਇੰਦੇ ਵੀ ਮੌਜੂਦ ਸਨ।

*੧੯ ਜਨਵਰੀ*

## ਸ਼੍ਰੋਮਣੀ ਕਮੇਟੀ ਵੱਲੋਂ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੱਟਕ ਵਿਖੇ ਵਿਸ਼ਾਲ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਉੜੀਸਾ ਵਿਚ ਗੁਰਦੁਆਰਾ ਗੁਰੂ ਨਾਨਕ ਦਾਤਣ ਸਾਹਿਬ ਕੱਟਕ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਉੜੀਸਾ ਸਿੱਖ ਪ੍ਰਤੀਨਿਧ ਬੋਰਡ, ਸਿੰਘ ਸਭਾਵਾਂ ਤੇ ਹੋਰ ਗੁਰਦੁਆਰਾ ਕਮੇਟੀਆਂ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਸ਼੍ਰੋਮਣੀ ਕਮੇਟੀ ਵੱਲੋਂ ਉੜੀਸਾ ਵਿਚ ਦੋ ਦਿਨਾ ਸਮਾਗਮਾਂ ਤਹਿਤ ਗੁਰਦੁਆਰਾ ਬਾਉਲੀ ਸਾਹਿਬ ਜਗਨਨਾਥ ਪੁਰੀ ਤੋਂ ਗੁਰਦੁਆਰਾ ਦਾਤਣ ਸਾਹਿਬ ਕੱਟਕ ਤੱਕ ਨਗਰ ਕੀਰਤਨ ਸਜਾਇਆ ਗਿਆ ਸੀ। ਜ਼ਿਕਰਯੋਗ ਹੈ ਕਿ ਦੋਵੇਂ ਹੀ ਗੁਰਦੁਆਰਾ ਸਾਹਿਬ ਪਹਿਲੇ ਪਾਤਸ਼ਾਹ ਜੀ

ਦੀ ਚਰਨ-ਛੋਹ ਪ੍ਰਾਪਤ ਹਨ। ਗੁਰਦੁਆਰਾ ਦਾਤਣ ਸਾਹਿਬ ਵਿਖੇ ਹੋਏ ਗੁਰਮਤਿ ਸਮਾਗਮ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਸ਼੍ਰੋਮਣੀ ਕਮੇਟੀ ਉੜੀਸਾ ਸੂਬੇ ਅੰਦਰ ਸਿੱਖੀ ਦੇ ਪ੍ਰਚਾਰ ਲਈ ਵੱਡੇ ਯਤਨ ਕਰੇਗੀ ਅਤੇ ਜਿਥੇ-ਜਿਥੇ ਵੀ ਪ੍ਰਚਾਰਕਾਂ ਤੇ ਧਾਰਮਿਕ ਅਧਿਆਪਕਾਂ ਦੀ ਲੋੜ ਹੋਵੇਗੀ ਉਸ ਦੀ ਪੂਰਤੀ ਕੀਤੀ ਜਾਵੇਗੀ। ਉਨ੍ਹਾਂ ਗੁਰਦੁਆਰਾ ਬਾਉਲੀ ਸਾਹਿਬ ਜਗਨਨਾਥਪੁਰੀ ਦੇ ਨਿਰਮਾਣ ਦੀ ਜਿੰਮੇਵਾਰੀ ਸ਼੍ਰੋਮਣੀ ਕਮੇਟੀ ਨੂੰ ਦੇਣ ਲਈ ਉੜੀਸਾ ਦੇ ਮੁੱਖ ਮੰਤਰੀ ਅਤੇ ਜਗਨਨਾਥ ਪੁਰੀ ਮੰਦਰ ਟ੍ਰਸਟ ਦਾ ਧੰਨਾਵਦ ਕਰਦਿਆ ਕਿਹਾ ਕਿ ਇਹ ਸਿੱਖ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਲਿਆ ਗਿਆ ਫੈਸਲਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਜਿਥੇ ਗੁਰਦੁਆਰਾ ਦਾਤਣ ਸਾਹਿਬ ਦੀ ਲਾਇਬ੍ਰੇਰੀ ਲਈ ਧਾਰਮਿਕ ਪੁਸਤਕਾਂ ਦਾ ਐਲਾਨ ਕੀਤਾ ਉਥੇ ਹੀ ਇੱਕ ਲੱਖ ਰੁਪਏ ਦੀ ਸਕਾਇਤਾ ਦਾ ਚੈਕ ਵੀ ਦਿੱਤਾ।

ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਨੇ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਬਾਣੀ ਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਇਸ ਮੌਕੇ ਹੋਏ ਅੰਮ੍ਰਿਤ ਸੰਚਾਰ ਦੌਰਾਨ ੨੨ ਪ੍ਰਾਣੀ ਗੁਰੂ ਵਾਲੇ ਬਣੇ ਜਿਨ੍ਹਾਂ ਨੂੰ ਕਕਾਰ ਸ਼੍ਰੋਮਣੀ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਖ਼ੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਸ. ਗੁਰਮੀਤ ਸਿੰਘ ਬੂਹ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂੰ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਕਰਮਬੀਰ ਸਿੰਘ ਕਿਆਮਪੁਰ ਨੂੰ ਸਥਾਨਕ ਸਿੱਖ ਆਗੂਆਂ ਨੇ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਸਮਾਗਮ ਦੌਰਾਨ ਵਿਸ਼ੇਸ਼ ਤੌਰ 'ਤੇ ਹਾਜ਼ਰ ਹੋਏ ਸਥਾਨਕ ਵਿਧਾਇਕ ਸ੍ਰੀ ਪ੍ਰਵਾਤ ਰੰਜਨ ਵਿਸਵਾਲ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਲੌਂਗੋਵਾਲ ਨੇ ਸਨਮਾਨਿਤ ਕੀਤਾ।

ਇਸ ਮੌਕੇ ਹੋਰਨਾ ਤੋਂ ਇਲਾਵਾ ਸ. ਜਗਮੋਹਨ ਸਿੰਘ ਗਿੱਲ ਇੰਚਾਰਜ ਸਿੱਖ ਮਿਸ਼ਨ ਕਲਕੱਤਾ, ਸ. ਗੁਰਮੀਤ ਸਿੰਘ ਇੰਚਾਰਜ, ਸ. ਗੁਰਦੀਪ ਸਿੰਘ ਰੌੜਕਿਲ੍ਹਾ, ਸ. ਗੁਰਮੀਤ ਸਿੰਘ ਰੌੜਕਿਲ੍ਹਾ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤ ਮੌਜੂਦ ਸੀ। *੨੦ ਜਨਵਰੀ*

### ਬਿਹਾਰ ਦੇ ਗੁਰਦੁਆਰਾ ਨਾਨਕ ਸ਼ੀਤਲ ਕੁੰਡ ਦੀ ਬਣੇਗੀ ਵਿਸ਼ਾਲ ਇਮਾਰਤ

ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ

## ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਅਤੇ ਮੁੱਖ ਮੰਤਰੀ ਨਿਤਿਸ਼ ਕੁਮਾਰ ਨੇ ਗੁਰਦੁਆਰਾ ਸਾਹਿਬ ਦਾ ਰੱਖਿਆ ਨੀਂਹ ਪੱਥਰ

ਅੰਮ੍ਰਿਤਸਰ- ਬਿਹਾਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਸਥਾਨ ਸ਼ੀਤਲ ਕੁੰਡ ਵਿਖੇ ਗੁਰਦੁਆਰਾ ਸਾਹਿਬ ਦੀ ਵਿਸ਼ਾਲ ਇਮਾਰਤ ਬਨਾਉਣ ਦਾ ਉਪਰਾਲਾ ਕੀਤਾ ਗਿਆ ਹੈ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਬਿਹਾਰ ਦੇ ਮੁੱਖ ਮੰਤਰੀ ਨਿਤਿਸ਼ ਕੁਮਾਰ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨੀਂਹ ਪੱਥਰ ਰੱਖਿਆ ਗਿਆ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੁੱਖ ਮੰਤਰੀ ਨਿਤਿਸ਼ ਕੁਮਾਰ ਦਾ ਧੰਨਵਾਦ ਕਰਦਿਆਂ ਕਿਹਾ ਕਿ ਇਸ ਨਾਲ ਸਿੱਖਾਂ ਦੇ ਦਿਲਾਂ ਵਿਚ ਉਨ੍ਹਾਂ ਦਾ ਆਦਰ ਸਤਿਕਾਰ ਹੋਰ ਵੱਧ ਗਿਆ ਹੈ। ਇਸ ਨਾਲ ਪੰਜਾਬ ਅਤੇ ਬਿਹਾਰ ਦੇ ਲੋਕਾਂ ਦਾ ਆਪਸੀ ਪਿਆਰ ਵਧੇਗਾ। ਉਨ੍ਹਾਂ ਬਿਹਾਰ ਦੇ ਮੁੱਖ ਮੰਤਰੀ ਸ੍ਰੀ ਨਿਤਿਸ਼ ਕੁਮਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਦੇ ਸ਼ਤਾਬਦੀ ਸਮਾਗਮਾਂ ਵਿਚ ਸ਼ਿਰਕਤ ਦਾ ਸੱਦਾ ਵੀ ਦਿੱਤਾ। ਭਾਈ ਲੌਂਗੋਵਾਲ ਨੇ ਦੱਸਿਆ ਕਿ ਇਸ ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਦੀ ਕਾਰਸੇਵਾ ਬਾਬਾ ਮਹਿੰਦਰ ਸਿੰਘ ਜੀ ਯੂ. ਕੇ. ਵਾਲਿਆਂ ਵੱਲੋਂ ਕੀਤੀ ਜਾਵੇਗੀ, ਜੋ ਕਿ ਅਤਿ ਅਧੁਨਿਕ ਸਹੂਲਤਾਂ ਨਾਲ ਲੈਸ ਲੰਗਰ ਹਾਲ,

ਪਾਰਕਿੰਗ ਅਤੇ ਅਤਿ ਸੁੰਦਰ ਦਰਬਾਰ ਸਾਹਿਬ ਸੰਗਤ ਦੇ ਸਹਿਯੋਗ ਨਾਲ ਉਸਾਰੀ ਕਰਵਾਉਣਗੇ। ਇਸ ਮੌਕੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਨੇ ਅਰਦਾਸ ਕੀਤੀ। ਇਸ ਮੌਕੇ 'ਤੇ ਮੁੱਖ ਮੰਤਰੀ ਨਿਤਿਸ਼ ਕੁਮਾਰ ਨੇ ਸੰਗਤ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਚਰਨ-ਛੋਹ ਪਵਿੱਤਰ ਹੋਏ ਇਸ ਸ਼ੀਤਲ ਕੁੰਡ ਦੇ ਸਥਾਨ 'ਤੇ ਖ਼ੂਬਸੂਰਤ ਇਮਾਰਤ ਉਸਾਰੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦ ਸਾਲਾ ਪ੍ਰਕਾਸ਼ ਗੁਰਪੁਰਬ ਵੱਡੇ ਪੱਧਰ 'ਤੇ ਮਨਾ ਕੇ ਅਸੀਂ ਆਪਣਾ ਫ਼ਰਜ਼ ਪੂਰਾ ਕੀਤਾ ਹੈ। ਉਨ੍ਹਾਂ ਦੱਸਿਆ ਕਿ ਟੈਂਟ ਸਿਟੀ ਦੀ ਜਗ੍ਹਾ ਪੱਕਾ ਕਨਵੈਨਸ਼ਨ ਬਣਾਇਆ ਜਾਵੇਗਾ, ਜਿਸ ਦਾ ਪ੍ਰਬੰਧ ਤਖ਼ਤ ਸ੍ਰੀ ਪਟਨਾ ਸਾਹਿਬ ਕੋਲ ਰਹੇਗਾ। ਇਸ ਮੌਕੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ. ਅਵਤਾਰ ਸਿੰਘ ਹਿੱਤ, ਸ. ਗੁਰਮੀਤ ਸਿੰਘ, ਸ. ਮਹਿੰਦਰਪਾਲ ਸਿੰਘ ਢਿੱਲੋਂ, ਸ. ਤਰਲੋਚਨ ਸਿੰਘ, ਸ. ਕਮਿਕਕਰ ਸਿੰਘ, ਸ. ਹਰਬੰਸ ਸਿੰਘ ਆਦਿ ਹਾਜ਼ਰ ਸਨ। *੧੧ ਜਨਵਰੀ*

## 1984 ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜਾਵਾਂ ਲਈ ਸ੍ਰੀ ਅਕਾਲ ਤਖ਼ਤ ਸਮੇਤ ਹੋਰ ਗੁਰੂ ਘਰਾਂ ਵਿਚ ਹੋਈ ਅਰਦਾਸ

ਅੰਮ੍ਰਿਤਸਰ- ੧੯੮੪ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜਾਵਾਂ ਦਿਵਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਸਵੇਰ ਦੇ ਨਿਤਨੇਮ ਮਗਰੋਂ ਅਰਦਾਸ ਬੇਨਤੀ ਕੀਤੀ ਗਈ। ੧੯੮੪ ਦਾ ਸਿੱਖ ਕਤਲੇਆਮ ਅਣਮਨੁੱਖੀ ਤਸ਼ੱਦਦ ਦੀ ਸਿਖ਼ਰ ਵਜੋਂ ਇਤਿਹਾਸ ਦੇ ਪੰਨਿਆਂ ਵਿਚ ਅੰਕਿਤ ਹੈ ਅਤੇ ਦੁੱਖ ਦੀ ਗੱਲ ਹੈ ਕਿ ਇਸ ਦੇ ਦੋਸ਼ੀ ੩੪ ਸਾਲ ਬੀਤਣ ਦੇ ਬਾਅਦ ਅਜੇ ਤੱਕ ਵੀ ਬਚਦੇ ਆ ਰਹੇ ਹਨ। ਸਿੱਖਾਂ ਦੇ ਇਸ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਜਿਥੇ ਪੀੜਤ ਧਿਰ ਵੱਲੋਂ ਸਿੱਖ ਜਥੇਬੰਦੀਆਂ ਦੇ ਸਹਿਯੋਗ ਨਾਲ ਲੰਬੀ ਕਾਨੂੰਨੀ ਲੜਾਈ ਲਗਾਤਾਰ ਜਾਰੀ ਰੱਖੀ ਗਈ, ਉਥੇ ਹੀ ਦੋਸ਼ੀਆਂ ਨੂੰ ਸਜ਼ਾਵਾਂ ਅਤੇ ਪੀੜਤਾਂ ਨੂੰ ਇਨਸਾਫ ਦਿਵਾਉਣ ਲਈ ਅਰਦਾਸਾਂ ਵੀ ਕੀਤੀਆਂ ਜਾਂਦੀਆਂ ਰਹੀਆਂ। ਸਿੱਖਾਂ ਨੂੰ ਆਪਣੇ ਗੁਰੂ ਸਾਹਿਬ 'ਤੇ ਪੂਰਨ ਵਿਸ਼ਵਾਸ ਹੈ ਅਤੇ ਇਸੇ ਦਾ ਸਦਕਾ ਹੀ ਅੱਜ ਸੱਜਣ ਕੁਮਾਰ ਸਮੇਤ ਦੋ ਹੋਰ ਦੋਸ਼ੀਆਂ ਨੂੰ ਸਲਾਖਾਂ ਪਿੱਛੇ ਭੇਜਿਆ ਜਾ ਸਕਿਆ ਹੈ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸਿੱਖ ਜਗਤ ਨੂੰ ਅਪੀਲ ਕੀਤੀ ਗਈ ਸੀ ਕਿ ੧੦ ਜਨਵਰੀ ਨੂੰ ਦੇਸ਼-ਵਿਦੇਸ਼ ਦੇ ਗੁਰਦੁਆਰਾ ਸਾਹਿਬਾਨ ਅੰਦਰ ਸੰਗਤ ਸਿੱਖ ਕਤਲੇਆਮ ਦੇ ਸਾਰੇ ਦੋਸ਼ੀਆਂ ਨੂੰ ਸਜਾਵਾਂ ਦਿਵਾਉਣ ਲਈ ਅਰਦਾਸ ਕਰੇ। ਇਸੇ ਅਪੀਲ ਦੇ ਮੱਦੇਨਜਰ ਜਿਥੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਸਮੂਹ ਗੁਰੂ ਘਰਾਂ ਵਿਚ ਅਰਦਾਸ ਹੋਈ, ਉਥੇ ਹੀ ਹੋਰ ਸਥਾਨਕ ਗੁਰਦੁਆਰਿਆਂ ਵਿਚ ਵੀ ਸੰਗਤ ਅਰਦਾਸ ਲਈ ਜੁੜੀ। ਇਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਸਮਾਗਮ ਹੋਇਆ, ਜਿਸ ਵਿਚ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ ਨੇ ਅਰਦਾਸ ਕੀਤੀ। ਇਸ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਭਗਵੰਤ ਸਿੰਘ ਸਿਆਲਕਾ, ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਦਰਬਾਰ ਸਾਹਿਬ ਦੇ ਵਧੀਕ ਮੈਨੇਜਰ ਰਾਜਿੰਦਰ ਸਿੰਘ ਰੂਬੀ ਸਮੇਤ ਵੱਡੀ ਗਿਣਤੀ ਵਿਚ ਸਟਾਫ ਮੈਂਬਰ ਤੇ ਸੰਗਤ ਹਾਜ਼ਰ ਸੀ। ਇਸੇ ਦੌਰਾਨ ਹੀ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸਮੇਤ ਨੇੜਲੇ ਹੋਰ ਗੁਰਦੁਆਰਾ ਸਾਹਿਬਾਨ ਵਿਖੇ ਵੀ ਅਰਦਾਸ ਕੀਤੀ ਗਈ। *੧੦ ਜਨਵਰੀ*

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਉਤਰਾਖੰਡ ਦੇ ਮੁੱਖ ਮੰਤਰੀ ਸ੍ਰੀ ਤਰਵਿੰਦਰਾ ਸਿੰਘ ਰਾਵਤ ਨਤਮਸਤਕ ਹੋਏ

ਅੰਮ੍ਰਿਤਸਰ- ਉਤਰਾਖੰਡ ਦੇ ਮੁੱਖ ਮੰਤਰੀ ਸ੍ਰੀ ਤਰਵਿੰਦਰਾ ਸਿੰਘ ਰਾਵਤ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਏ। ਇਸ ਦੌਰਾਨ ਉਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਲੰਗਰ

